
ੴ ਸਤਿਗੁਰ ਪ੍ਰਸਾਦਿ


# ਦਸਮ ਗ੍ਰੰਥ ਦਾ ਮਹੱਤਵ

ਲੇਖਕ
ਡਾ. ਗੁਰਚਰਨ ਸਿੰਘ ਮਹਿਤਾ
ਸਹਾਰਨਪੁਰ

2000
ਗੁਰੂ ਨਾਨਕ ਦੇਵ ਮਿਸ਼ਨ ਲੜੀ 493-94

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1-ਢਿੱਲੋਂ ਮਾਰਗ, ਪਟਿਆਲਾ।

ਭੇਟਾ 10/-

ਟ੍ਰੈਕਟ ਨੰ: 493-94 ਹੇਠ ਲਿਖਿਆਂ ਦੀ ਸਹਾਇਤਾ ਤੇ ਸਹਿਯੋਗ ਨਾਲ ਛਾਪਿਆ ਗਿਆ ਹੈ

1. ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ
2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।
3. ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।
5. ਸ. ਜੁਗਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ,ਪਟਿਆਲਾ।
6. ਸ. ਸੁਰਿੰਦਰਪਾਲ ਸਿੰਘ ਸੋਨੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ ਬਣਕੇ ਇਹੋ ਜਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸਚਿਤ ਕਰੋ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ॥

ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ ਦਿੱਤੀ ਜਾ ਸਕਦੀ ਹੈ।

## ਚੰਦਿਆਂ ਦੀ ਦਰ

ਭਾਰਤ

| | |
|---|---|
| ਵਾਰਸ਼ਿਕ | 35-00 |
| ਜੀਵਨ-ਪ੍ਰਯੰਤ | 350-00 |

ਵਿਦੇਸ਼

| | |
|---|---|
| ਜੀਵਨ ਪ੍ਰਯੰਤ | 1000-00 |

ਛਾਪਕ : ਪੰਜਾਬ ਟ੍ਰਬੇ, ਪਟਿਆਲਾ। ਫੋਨ : 0175-360187

# ਦਸਮ ਗ੍ਰੰਥ ਦਾ ਮਹੱਤਵ

- ਡਾ. ਗੁਰਚਰਨ ਸਿੰਘ ਮਹਿਤਾ

ਸਿੱਖ ਧਰਮ ਅਤੇ ਸਮਾਜ ਵਿੱਚ 'ਗੁਰੂ ਗ੍ਰੰਥ ਸਾਹਿਬ' ਤੋਂ ਬਾਅਦ 'ਦਸਮ ਗ੍ਰੰਥ' ਦਾ ਮਹੱਤਵਪੂਰਨ ਸਥਾਨ ਹੈ। 'ਦਸਮ ਗ੍ਰੰਥ' ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸਾਧਨਾ ਦਾ ਉੱਤਮ ਫਲ ਹੈ।

'ਗੁਰੂ ਗ੍ਰੰਥ ਸਾਹਿਬ' ਤੇ 'ਦਸਮ ਗ੍ਰੰਥ':

ਮੂਲ ਰੂਪ ਵਿੱਚ 'ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਨਿਰਗੁਣ ਨਿਰਾਕਾਰ ਬ੍ਰਹਮ ਦੇ ਸੰਕਲਪ ਨੂੰ ਸਨਮੁੱਖ ਰੱਖਦੀ ਹੈ ਅਤੇ ਇਸ ਦੇ ਵਿਚਾਰਧਾਰਾਈ ਪਰਿਪੇਖ ਬ੍ਰਾਹਮਣਵਾਦੀ ਕਰਮ-ਕਾਂਡ ਅਤੇ ਮੂਲ-ਵਾਦੀ ਜਾਤੀ ਪ੍ਰਥਾ ਨੂੰ ਵਿਸਥਾਪਿਤ ਕਰਕੇ ਸਮਾਜਿਕ ਨਿਆਂ, ਬਰਾਬਰੀ ਤੇ ਮਾਨਵ-ਮੁਕਤੀ ਦਾ ਸੰਦੇਸ਼ ਸੰਚਾਰਿਤ ਕਰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ ਗ੍ਰੰਥ ਸਾਹਿਬ ਨੂੰ' ਸ਼ਬਦ-ਗੁਰੂ ਦਾ ਰੂਪ ਪ੍ਰਦਾਨ ਕਰਦਿਆਂ ਇਸਨੂੰ ਸਿੱਖੀ ਤੇ ਖਾਲਸੇ ਦਾ ਸਦੀਵੀ ਪ੍ਰੇਰਨਾ ਸ੍ਰੋਤ ਥਾਪ ਦਿੱਤਾ। ਪਰ ਇਸ ਦੇ ਨਾਲ ਹੀ 'ਦਸਮ ਗ੍ਰੰਥ' ਦੁਆਰਾ ਉਨ੍ਹਾਂ ਨੇ 'ਗੁਰੂ ਗ੍ਰੰਥ ਸਾਹਿਬ' ਦੀ ਰੂਹਾਨੀ ਵਿਸ਼ਵ-ਦ੍ਰਿਸ਼ਟੀ ਤੇ ਪਰਮਾਰਥਕ ਜੀਵਨ-ਵਿਧੀ ਨੂੰ ਇਤਿਹਾਸ ਵਿੱਚ ਪ੍ਰਵਾਹਿਤ ਕਰਨ ਦੀ ਚੇਸ਼ਟਾ ਵੀ ਕੀਤੀ ਅਤੇ ਪਰਮਾਰਥ ਨੂੰ ਯਥਾਰਥ ਦੇ ਪੱਧਰ ਉੱਤੇ ਪ੍ਰਕਾਸ਼ਮਾਨ ਕਰਨ ਦਾ ਉਪਰਾਲਾ ਕੀਤਾ। ਭਾਰਤ ਦੇ ਧਾਰਮਿਕ ਤੇ ਸਭਿਆਚਾਰਕ ਇਤਿਹਾਸ ਵਿਚ ਇਹ ਗੱਲ ਸ਼ਾਇਦ ਪਹਿਲੀ ਵਾਰ ਵਾਪਰੀ ਹੈ, ਜਦੋਂ ਵਿਰਸੇ ਨੂੰ ਵਰਤਮਾਨ ਵਿੱਚ ਪ੍ਰਸੰਗਕ ਬਣਾ ਕੇ ਗ੍ਰਹਿਣ ਕਰਨ ਦੀ ਤੀਬਰ ਅਕਾਂਖਿਆ ਉੱਭਰ ਕੇ ਸਾਮ੍ਹਣੇ ਆਈ ਹੈ।[1]

ਮੁਗਲ ਸਾਮੰਤਵਾਦ ਨੇ ਕੱਟੜ ਮਜ਼ਹਬੀ ਨੀਤੀ ਅਤੇ ਹਕੂਮਤੀ ਤਸ਼ੱਦਦ ਰਾਹੀਂ ਗ਼ੈਰ-ਮੁਸਲਿਮ ਨੂੰ ਆਤੰਕਿਤ ਕਰਕੇ ਉਸਨੂੰ ਆਪਣੇ ਧਰਮ, ਸਭਿਆਚਾਰ ਅਤੇ ਬੋਲੀ ਤੋਂ ਤਾਂ ਬੇਮੁੱਖ ਕਰਨ ਦੀ ਚੇਸ਼ਟਾ ਹੀ ਨਹੀਂ ਕੀਤੀ ਸੀ, ਸਗੋਂ ਉਨ੍ਹਾਂ ਨੂੰ ਆਪਣੇ ਵਿਰਸੇ ਦੇ ਗੌਰਵ ਤੋਂ ਵੀ ਅਵੇਸਲਾ ਕਰਨ ਦਾ ਯਤਨ ਵੀ ਕੀਤਾ। ਇਹ ਹਕੂਮਤੀ ਤਸ਼ੱਦਦ ਅਤੇ ਧਾਰਮਿਕ ਤੇ ਸਭਿਆਚਾਰਕ ਆਤੰਕ ਦੂਹਰੇ ਪ੍ਰਤਿ-ਉੱਤਰ ਦੀ ਮੰਗ ਕਰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਇਸ ਉੱਤਰ ਦਾ ਇਕ ਸਿਰਾ ਜੇ ਹਥਿਆਰਬੰਦ ਸੰਘਰਸ਼ ਵਾਲਾ ਸੀ ਤਾਂ ਦੂਜਾ ਵਿਧਾਰਧਾਰਾਈ ਸੰਘਰਸ਼ ਵਾਲਾ। ਹਕੂਮਤੀ ਤਸ਼ੱਦਦ ਦੇ ਖਿਲਾਫ਼ ਯੁੱਧ ਲਈ ਖਾਲਸੇ ਨੂੰ ਉਨ੍ਹਾਂ ਅਕਾਲ ਪੁਰਖ ਦੀ ਫ਼ੌਜ ਆਖਿਆ, ਜਿਸਦਾ ਮੰਤਵ ਆਤੰਕ, ਜਬਰ, ਜ਼ੁਲਮ ਅਤੇ ਦੁਸ਼ਟਾਂ ਨੂੰ ਨਾਸ਼ ਕਰਨਾ ਸੀ। ਇਸੇ ਖਾਲਸਈ ਸੰਤ-ਸਿਪਾਹੀ ਦਾ ਸੰਕਲਪ 'ਦਸਮ ਗ੍ਰੰਥ' ਵਿੱਚ ਮੂਰਤੀਮਾਨ ਹੁੰਦਾ ਹੈ, ਜਿਸ ਦੇ ਅਧਿਆਤਮਿਕ ਪ੍ਰੇਰਨਾ ਸ੍ਰੋਤ 'ਗੁਰੂ ਗ੍ਰੰਥ ਸਾਹਿਬ' ਵਿੱਚ ਹੀ ਸੁਦ੍ਰਿੜ ਹਨ। ਵਾਸਤਵ ਵਿੱਚ ਸੰਤ-ਸਿਪਾਹੀ ਦਾ ਇਹ ਸੰਕਲਪ 'ਗੁਰੂ ਗ੍ਰੰਥ ਸਾਹਿਬ' ਵਿਚਲੀ ਰੂਹਾਨੀਅਤ ਦਾ ਵਿਵਹਾਰਿਕ ਰੂਪਾਂਤਰਣ ਹੈ।

ਇਵੇਂ ਸਿੱਖ ਵਿਰਸੇ ਦੇ ਇਨ੍ਹਾਂ ਗ੍ਰੰਥਾਂ ਦੇ ਸਰੋਕਾਰ ਇੱਕ ਦੂਜੇ ਨਾਲੋਂ ਵੱਖਰੇ ਹੁੰਦਿਆਂ ਵੀ ਅੰਤਰ-ਸੰਬੰਧਿਤ ਹਨ। ਜੇ 'ਗੁਰੂ ਗ੍ਰੰਥ ਸਾਹਿਬ' ਰੂਹਾਨੀਅਤ ਦੇ ਹਵਾਲੇ ਨਾਲ ਮਨੁੱਖੀ ਜੀਵਨ ਦੇ ਸਰਬ-ਕਾਲੀਨ ਸੱਚ ਨੂੰ ਪਰਿਭਾਸ਼ਤ ਕਰਨ ਵੱਲ ਰੁਚਿਤ ਹੈ ਤਾਂ 'ਦਸਮ ਗ੍ਰੰਥ'

ਦਾ ਸਿਰਜਕ ਪ੍ਰਵਚਨ ਸਮਕਾਲੀਨ ਇਤਿਹਾਸਕ ਵੰਗਾਰਾਂ ਨਾਲ ਸੰਬੰਧਿਤ ਹੁੰਦਾ ਹੈ। ਹਰ ਲਹਿਰ ਆਪਣੇ ਵੇਲੇ ਦੇ ਪ੍ਰਚਲਿਤ ਸੰਕਲਪ-ਪ੍ਰਬੰਧ ਨੂੰ ਪੁਨਰ-ਪਰਿਭਾਸ਼ਤ ਕਰਕੇ ਹੀ ਆਪਣੀ ਨਿਵੇਕਲੀ ਪਛਾਣ ਸਥਾਪਿਤ ਕਰਦੀ ਹੈ, ਪਰ ਇਹ ਪੁਨਰ-ਪਰਿਭਾਸ਼ਾ ਅੰਤਿਮ ਤੌਰ ਤੇ ਵਿਚਾਰਧਾਰਾਈ ਸਿਰਜਣਾ ਹੁੰਦੀ ਹੈ। 'ਗੁਰੂ ਗ੍ਰੰਥ ਸਾਹਿਬ' ਵਿੱਚ ਪੇਸ਼ ਹੋਏ ਦੈਵੀ-ਸੱਤਾ ਦੇ ਸੰਕਲਪ ਅਤੇ 'ਦਸਮ ਗ੍ਰੰਥ' ਵਿੱਚ ਪੇਸ਼ ਹੋਏ ਦੈਵੀ ਸੱਤਾ ਦੇ ਸੰਕਲਪ ਵਿੱਚ ਬੁਨਿਆਦੀ ਸਾਂਝ ਇਹੀ ਹੈ ਕਿ ਇਨ੍ਹਾਂ ਵਿੱਚ ਮਨੁੱਖੀ ਜੀਵਨ ਦੇ ਯਥਾਰਥਕ ਸਰੋਕਾਰਾਂ ਨੂੰ ਪ੍ਰਮਾਰਥ ਦੇ ਮੁਹਾਵਰੇ ਰਾਹੀਂ ਪੇਸ਼ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਦੈਵੀ-ਸੱਤਾ ਦੇ ਸੰਕਲਪ ਵਿੱਚ ਮਨੁੱਖ ਦੇ ਪਰਮ-ਆਪੇ ਦਾ ਬਿੰਬ ਰੂਪਮਾਨ ਹੁੰਦਾ ਹੈ। ਇਹ ਦੈਵੀ-ਸੱਤਾ ਦਾ ਸੰਕਲਪ ਮਨੁੱਖ ਨੂੰ ਆਪਣੀ ਹੋਂਦ ਦੀਆਂ ਪਰਮਾਰਥੀ ਸੰਭਾਵਨਾਵਾਂ ਦੇ ਰੂ-ਬ-ਰੂ ਖੜਾ ਕਰਕੇ ਧਾਰਮਿਕ ਅਤੇ ਨੈਤਿਕ ਅਗਵਾਈ ਪ੍ਰਦਾਨ ਕਰਦਾ ਹੈ। ਦੋਹਾਂ ਗ੍ਰੰਥਾਂ ਵਿੱਚ ਮਿਲਦੇ ਦੈਵੀ-ਸੱਤਾ ਦੇ ਸੰਕਲਪ ਨੂੰ ਗਹੁ ਨਾਲ ਵਾਚਿਆਂ ਇਨ੍ਹਾਂ ਦੇ ਕ੍ਰਾਂਤੀਕਾਰੀ ਸਰੂਪ ਤੇ ਸੁਭਾ ਦਾ ਤਿੱਖਾ ਅਹਿਸਾਸ ਹੁੰਦਾ ਹੈ। ਦੋਹਾਂ ਗ੍ਰੰਥਾਂ ਵਿੱਚ ਮਾਨਵੀ ਬਰਾਬਰੀ ਤੇ ਬੁਨਿਆਦੀ ਏਕਤਾ ਉੱਤੇ ਬਲ ਹੈ, ਪਰ ਇਸ ਦਾ ਆਧਾਰ ਦੈਵੀ-ਸੱਤਾ ਦੇ ਸੰਕਲਪ ਰਾਹੀਂ ਹੀ ਸਥਾਪਿਤ ਕਰਨ ਦਾ ਯਤਨ ਹੈ। ਦੋਵੇਂ ਅਨੇਕਤਾ ਵਿੱਚ ਏਕਤਾ ਦੇ ਸੂਤਰ ਤਲਾਸ਼ ਕਰਦੇ ਹਨ।[2] ਇਸ ਤਰ੍ਹਾਂ 'ਦਸਮ ਗ੍ਰੰਥ' ਦੀ 'ਗੁਰੂ ਗ੍ਰੰਥ ਸਾਹਿਬ' ਨਾਲ ਨਿਰੰਤਰਤਾ ਤੇ ਲਗਾਤਾਰਤਾ ਵੀ ਹੈ, ਤੇ ਕੁਝ ਵਿਲੱਖਣਤਾ ਵੀ। ਜਿੱਥੇ 'ਗੁਰੂ ਗ੍ਰੰਥ ਸਾਹਿਬ' 'ਸਿੱਖ ਧਰਮ ਦੇ ਅਕੀਦੇ ਦਾ ਬੁਨਿਆਦੀ ਗ੍ਰੰਥ ਹੈ, ਉੱਥੇ 'ਦਸਮ ਗ੍ਰੰਥ' ਦਾ ਸਿਰਜਕ ਕਾਵਿ, ਕਾਰਜ ਦੇ ਸੰਗਠਨ ਅਤੇ ਮਿਥਿਕ ਰੂਪਾਂਤਰਣ ਰਾਹੀਂ ਵਿਰਸੇ ਨਾਲ ਜੋੜ ਕੇ ਧਾਰਮਿਕ, ਸਭਿਆਚਾਰਕ ਤੇ ਰਾਜਨੀਤਿਕ ਇਨਕਲਾਬ ਲਈ ਰਾਹ ਤਿਆਰ ਕਰਦਾ ਹੈ।

**ਰਚਨਾਵਾਂ ਤੇ ਵਿਸ਼ੇ:**

'ਦਸਮ ਗ੍ਰੰਥ' ਵਿਚ ਬਾਣੀਆਂ ਦਾ ਸੰਕਲਣ ਵਿਸ਼ੇ ਵਾਰ ਹੈ। ਮੋਟੇ ਤੌਰ ਉਤੇ ਇਨ੍ਹਾਂ ਨੂੰ ਅਕਾਲ ਪੁਰਖ ਦਾ ਸਰੂਪ ਤੇ ਮਹਿਮਾ, ਪ੍ਰਭੂ ਅਰਾਧਨਾ, ਜੀਵਨ ਗਾਥਾ, ਗਿਆਨ ਉਦੈ, ਅਵਤਾਰ ਗਾਥਾ, ਚਰਿਤਰੋਪਖਯਾਨ, ਧਰਮ-ਯੁੱਧ ਦਾ ਚਾਉ ਆਦਿ ਸਤ ਪ੍ਰਮੁੱਖ ਵਿਸ਼ਿਆ ਅਧੀਨ ਵੰਡਿਆ ਜਾ ਸਕਦਾ ਹੈ। 'ਦਸਮ ਗ੍ਰੰਥ' ਦੀ ਯੋਜਨਾ ਇਹ ਰੱਖੀ ਗਈ ਹੈ ਕਿ ਆਦਿ-ਕਾਲ ਤੋਂ ਮਿਤੀ ਤਕ ਸੰਸਾਰ ਜਾਂ ਘੱਟੋ ਘੱਟ ਭਾਰਤਵਰਸ਼ ਦਾ ਹਰ ਪ੍ਰਕਾਰ ਦਾ ਇਤਿਹਾਸ ਸਮੇਤ ਅਕਾਲ ਜੀ ਦੀ ਉਸਤਤਿ ਦੇ ਰਚਿਆ ਜਾਏ। ਮੰਗਲ ਦੇ ਰੂਪ ਵਿਚ ਅਕਾਲ ਦੀ ਉਸਤਤਿ ਦਸਮ ਪਿਤਾ ਨੇ ਹਰ ਰਚਨਾ ਵਿਚ ਕੀਤੀ ਹੈ। ਅਵਤਾਰਾਂ ਦੇ ਨਾਲ ਸੂਰਜਬੰਸੀ, ਚੰਦ੍ਰਬੰਸੀ ਰਾਜਿਆਂ ਦੇ ਚਰਿੱਤ੍ਰ ਦਿੱਤੇ ਹਨ, ਜਿਨ੍ਹਾਂ ਵਿਚੋਂ ਸੋਢੀ ਬੰਸ ਦੀ ਸ਼ਾਖਾ ਨਿਕਲਦੀ ਹੈ। ਚੰਡੀ ਚਰਿੱਤ੍ਰ ਵੀ ਦੈਵੀ ਤੇ ਦੈਂਤ ਸ਼ਕਤੀਆਂ ਦੇ ਘੋਲ ਹਨ, ਜਿਨ੍ਹਾਂ ਦਾ ਮਨੋਰਥ ਸੰਤਾਂ ਦਾ ਉਧਾਰ ਅਤੇ ਦੁਸ਼ਟਾਂ ਦਾ ਨਾਸ਼ ਹੈ। ਇਹ ਕਾਲ ਜੀ ਦੇ ਜਗਤ ਤਮਾਸ਼ੇ ਦੇ ਇਤਿਹਾਸ ਦੇ ਬਿਆਨ ਦਾ ਉਪਰਾਲਾ ਹੈ। ਦਸਮ ਪਿਤਾ ਨੇ ਇਸ ਦੁਆਰਾ ਵੇਦਾਂ, ਸ਼ਾਸ੍ਤ੍ਰਾਂ, ਸਿਮ੍ਰਿਤੀਆਂ, ਪੁਰਾਣਾ ਦੇ ਨਾਲ ਪੰਜ ਤੰਤਰਾ, ਕੋਕ-ਸ਼ਾਸਤਰਾਂ ਅਤੇ ਕੁੰਡਲੀਆਂ ਦੇ ਅਰਥ ਸ਼ਾਸਤ੍ਰ ਆਦਿ ਅਨੇਕ ਭਾਰਤੀ ਵਿਰਸੇ ਦੇ ਗ੍ਰੰਥਾਂ ਦਾ ਸਾਹਿਤ ਸਾਧਨਾ ਦੁਆਰਾ ਸਾਰੰਸ਼ ਪੇਸ਼ ਕੀਤਾ ਹੈ,ਜੋ ਸਾਹਿਤਿਕ ਤੌਰ ਉਤੇ ਇਕ ਮਹਾਨ ਯੋਜਨਾ ਹੈ। ਇਹ ਭਾਰਤੀ ਅਧਿਆਤਮਿਕਤਾ, ਇਤਿਹਾਸ, ਮਿਥਿਹਾਸ,ਵੇਦ, ਸ਼ਾਸਤ੍ਰ, ਪੁਰਾਣ ਸਾਹਿਤ ਆਦਿ ਦੀ ਪੁਨਰ-ਜਾਗ੍ਰਤੀ ਹੈ।[3]

ਇਸ ਵਿਸ਼ਾਲ ਗ੍ਰੰਥ ਵਿੱਚ ਜਾਪੁ ਸਾਹਿਬ, ਅਕਾਲ ਉਸਤਤਿ, ਬਚਿੱਤ੍ਰ ਨਾਟਕ, ਚੰਡੀ ਚਰਿੱਤ੍ਰ ਉਕਤੀ ਬਿਲਾਸ ਤੇ ਤ੍ਰਾਬੀ ਮਹਾਤਮ, ਵਾਰ ਸ੍ਰੀ ਭਗਉਤੀ ਜੀ ਕੀ, ਗਿਆਨ ਪ੍ਰਬੋਧ, ਚਉਬੀਸ ਅਵਤਾਰ, ਸ਼ਸਤ੍ਰਨਾਮਮਾਲਾ, ਚਰਿਤ੍ਰੋਪਖਯਾਨ, ਕੁਝ ਹੋਰ ਅਸਫੋਟਕ ਛੰਦ, ਜ਼ਫਰਨਾਮਾ ਤੇ ਹਕਾਇਤਾਂ, ਸੰਚਿਤ ਹੋ ਕੇ ਬ੍ਰਿਜ ਭਾਸ਼ਾ, ਪੰਜਾਬੀ ਤੇ ਫ਼ਾਰਸੀ ਵਿਚ ਲਿਖੀਆਂ ਮਿਲਦੀਆਂ ਹਨ। ਇਵੇਂ 'ਦਸਮ ਗ੍ਰੰਥ' ਕੋਈ ਇੱਕ ਗ੍ਰੰਥ ਨਹੀਂ ਬਲਕਿ ਕਈ ਗ੍ਰੰਥਾਂ ਦਾ ਸੰਗ੍ਰਹਿ ਹੈ, ਜਿਸ ਵਿੱਚ ਸੰਭਾਲ ਦੇ ਖਿਆਲ ਨਾਲ ਇਸ ਵਿੱਚ ਆਏ ਕਈ ਬਾਣੀਆਂ ਤੇ ਗ੍ਰੰਥਾਂ ਨੂੰ ਸੰਕਲਿਤ ਕੀਤਾ ਹੋਇਆ ਹੈ।

'ਜਾਪੁ' ਤੇ 'ਅਕਾਲ ਉਸਤਤਿ' ਵਿੱਚ ਭਗਤੀ ਭਾਵਨਾ, ਧਰਮ ਵਿਚਾਰ ਤੇ ਦਰਸ਼ਨ ਦਾ ਉਲੇਖ ਹੈ। 'ਗਿਆਨ ਪ੍ਰਬੋਧ ਗ੍ਰੰਥ' ਵਿੱਚ ਚਾਰ ਧਰਮਾਂ ਦਾ ਨਿਰਣਾ ਕੀਤਾ ਹੈ ਅਤੇ 'ਜਪਸ ਭੁਯੰ' ਦੇ ਧਰਮ ਨੂੰ ਸਰਬ-ਸ੍ਰੇਸ਼ਟ ਦੱਸਿਆ ਹੈ। 'ਚੰਡੀ ਚਰਿੱਤ੍ਰਾਂ' ਦੁਆਰਾ ਧਰਮ ਯੁੱਧ ਦਾ ਚਾਉ ਪੈਦਾ ਕੀਤਾ ਹੈ। ਚਉਬੀਸ ਅਵਤਾਰਾਂ ਦੀ ਕਥਾ ਦੱਸ ਕੇ ਸ੍ਰਿਸ਼ਟੀ ਅਤੇ ਜੀਵਨ ਵਿਕਾਸ ਦੀ ਗਾਥਾ ਨੂੰ ਦ੍ਰਿੜ ਕਰਾਇਆ ਹੈ। ਇਨ੍ਹਾਂ ਵਿੱਚ ਰਾਮ, ਕ੍ਰਿਸ਼ਨ ਅਤੇ ਨਿਹਕਲੰਕੀ ਅਵਤਾਰਾਂ ਦੀਆਂ ਕਲਾਵਾਂ ਨੂੰ ਨਵੇਂ ਰੂਪ ਵਿੱਚ ਵਿਚਾਰਦਿਆਂ ਸਮਝਾਇਆ ਹੈ ਕਿ ਇਨ੍ਹਾਂ ਅਵਤਾਰਾਂ ਦੀ ਮਹਾਨਤਾ ਬੀਰਤਾ ਤੇ ਧਰਮ-ਯੁੱਧ ਲਈ ਉਤਸ਼ਾਹ ਪੈਦਾ ਕਰਨ ਵਿੱਚ ਹੈ। 'ਚਰਿਤ੍ਰੋਪਖਯਾਨ ਗ੍ਰੰਥ' ਸਮਕਾਲੀ ਤੇ ਭੂਤ ਦੇ ਭੋਗ-ਜੀਵਨ ਦਾ ਬਿਓਰਾ ਹੈ ਅਤੇ ਪਰ-ਇਸਤ੍ਰੀ ਗਮਨ ਦੇ ਵਿਰੁੱਧ ਬਲਵਾਨ ਪ੍ਰਚਾਰ ਹੈ। 'ਸ਼ਸਤ੍ਰਨਾਮਮਾਲਾ ਗ੍ਰੰਥ' ਤੇ 'ਜ਼ਫਰਨਾਮਾ' ਵੀ ਬੀਰਤਾ ਦੇ ਭਾਵਾਂ ਨੂੰ ਉਤੇਜਿਤ ਕਰਨ ਵਾਲੇ ਹਨ।[4] ਇਸ ਤਰ੍ਹਾਂ ਦਸਮ ਪਿਤਾ ਨੇ ਭੂਤਕਾਲ ਨੂੰ ਵਰਤਮਾਨ ਵਿੱਚ ਸੰਜੀਵਤ ਕਰਕੇ ਇਸ ਦੀ ਛਾਯਾ ਭਵਿੱਖ ਲਈ ਸਿਰਜ ਕੇ ਇੱਕ ਸੰਦੇਸ਼ ਵਾਲੀ ਕਲਾ ਦੇ ਰੂਪ ਵਿੱਚ ਪੇਸ਼ ਕੀਤਾ ਹੈ। ਇਸ ਯਤਨ ਵਿਚ ਉਨ੍ਹਾਂ ਮਸਲਿਆਂ ਦੀ ਕਥਨੀ ਨੂੰ ਕਰਤਬ ਦੀ ਸੁਚਤਾਈ ਦਾ ਰੂਪਾਂਤਰ ਬਖ਼ਸ਼ਿਆ ਹੈ। ਉਹ ਇਸ ਯਤਨ ਵਿੱਚ ਸੰਸਕ੍ਰਿਤ ਤੋਂ ਭਾਖਾ, ਭਾਖਾ ਤੋਂ ਕਰਤਬ, ਉਹ ਇਨ੍ਹਾਂ ਦੋਹਾਂ ਤਰਜਮਿਆਂ ਦੀ ਦੋਹਰ ਦੇ ਮਗਰ ਸਨ। ਉਨ੍ਹਾਂ ਦੇ ਬਚਨ ਹਨ:

ਦਸਮ ਕਥਾ ਭਾਗਵਤ ਕੀ ਭਾਖਾ ਕਰੀ ਬਨਾਇ॥
ਅਵਰ ਬਾਛਨਾ ਨਾਹਿ ਪ੍ਰਭੁ ਧਰਮ ਜੁਧ ਕੇ ਚਾਇ॥

(ਕ੍ਰਿਸ਼ਨ ਅਵਤਾਰ, ਦਸਮਗ੍ਰੰਥ 520)

**ਉਦੇਸ਼ :**

ਗੁਰੂ ਸਾਹਿਬ ਦਾ ਉਦੇਸ਼ ਇਕ ਐਸੇ ਸਦਾਚਾਰ ਦੀ ਜ਼ਹਿਨੀਅਤ ਨੂੰ ਹੋਂਦ ਵਿੱਚ ਲਿਆਉਣਾ ਸੀ, ਜਿਸ ਦੇ ਸੱਚ ਆਚਾਰ ਦੀ ਆਖਰੀ ਪਰਖ ਕੁਰਬਾਨੀ ਦੀ ਕਸਵੱਟੀ ਹੈ। ਉਨ੍ਹਾਂ ਦੀ ਬਾਣੀ ਦਾ ਸਬਕ ਸਾਹਿਤ ਬਲੀਦਾਨ ਦੀ ਪ੍ਰੇਰਣਾ ਦਾ ਸਾਧਨ ਹੈ। ਉਹ ਬਾਣੀ ਤੇ ਕਾਵਿ ਨੂੰ ਰਸ ਪ੍ਰਵਾਹਿਤ ਕਰਕੇ ਜੜ੍ਹ ਨੂੰ ਚੇਤੰਨ ਕਰ ਦਿੰਦੇ ਹਨ, ਚੇਤੰਨ ਨੂੰ ਨਿਰਭਉ ਤੇ ਨਿਰਭਉ ਨੂੰ ਧਰਮ-ਯੁੱਧ ਦੇ ਚਾਓ ਨਾਲ ਖੀਵਾ ਕਰ ਦਿੰਦੇ ਹਨ।[5] ਗੁਰੂ ਸਾਹਿਬ ਸਪੱਸ਼ਟ ਕਰਦੇ ਹਨ:

ਧੰਨ ਜੀਉ ਤਿਹ ਕੋ ਜਗ ਮੈਂ ਮੁਖ ਤੇ ਹਰਿ ਚਿੱਤ ਮੈਂ ਜੁੱਧੁ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੈ ਜਸ ਨਾਵ ਚੜੈ ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜਿਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥

(ਕ੍ਰਿਸਨਾਵਤਾਰ, ਦਸਮ ਗ੍ਰੰਥ, ਪੰ; 570)

**ਡੂੰਘੇ ਅਧਿਐਨ ਦੀ ਲੋੜ:**

ਭਾਰਤੀ ਦਰਸ਼ਨ, ਵਿਚਾਰ ਪ੍ਰਣਾਲੀ ਜਾਂ ਸਾਹਿਤ ਦੇ ਇਤਿਹਾਸ ਨੂੰ ਜੋ ਵਿਸ਼ਾਲਤਾ ਅਤੇ ਗਹਿਰਾਈ ਦਸਮ ਪਿਤਾ ਨੇ 'ਦਸਮ ਗ੍ਰੰਥ' ਦੇ ਦੁਆਰਾ ਦਿੱਤੀ ਹੈ, ਉਹ ਹਾਲੀ ਜ਼ਿਆਦਾ ਚਿਤਵੀ ਹੀ ਨਹੀਂ ਗਈ। ਸਿੱਖ ਧਰਮ ਦੇ ਇਤਿਹਾਸਕ ਤੇ ਧਰਮ ਸ਼ਾਸਤ੍ਰੀ ਪੱਖਾਂ ਦਾ ਤਾਂ ਕੁਝ ਅਧਿਐਨ ਜ਼ਰੂਰ ਹੋਇਆ ਹੈ, ਪਰ ਦਸਮ ਪਿਤਾ ਦੁਆਰਾ ਸਿੱਖ ਦਰਸ਼ਨ, ਵਿਚਾਰ ਪ੍ਰਣਾਲੀ ਜਾਂ ਸੰਸਕ੍ਰਿਤੀ ਵਿੱਚ ਜੋ ਕ੍ਰਾਂਤੀਕਾਰੀ ਪਰਿਵਰਤਨ ਆਏ ਹਨ, ਉਨ੍ਹਾਂ ਦੀ ਨਾ ਤਾਂ ਵੱਖਰੀ ਰੂਪ ਰੇਖਾ ਹੀ ਸਥਾਪਿਤ ਕਰਨ ਦਾ ਯਤਨ ਹੋਇਆ ਹੈ, ਨਾ ਉਨ੍ਹਾਂ ਦੇ ਭਾਰਤੀ ਦਰਸ਼ਨ ਤੇ ਵਿਚਾਰ ਪ੍ਰਣਾਲੀ ਤੇ ਸੰਸਕ੍ਰਿਤੀ ਨਾਲ ਸੰਬਾਦਕ ਰਿਸ਼ਤਿਆਂ ਨੂੰ ਨਿਖਾਰਨ ਵੱਲ ਧਿਆਨ ਦਿੱਤਾ ਗਿਆ ਹੈ। ਕੁਝ ਇਸ ਲਈ ਕਿ 'ਦਸਮ ਗ੍ਰੰਥ' ਰਚਨਾ ਭਾਂਵੇਂ ਗੁਰਮੁਖੀ ਵਿੱਚ ਲਿਖੀ ਮਿਲਦੀ ਹੈ, ਪਰ ਇਸ ਦੀ ਭਾਸ਼ਾ ਬਹੁਤੀ ਬ੍ਰਿਜ ਤੇ ਕੁਝ ਥਾਂਈ ਪੰਜਾਬੀ ਤੇ ਫ਼ਾਰਸੀ ਹੈ। ਹੋਰ ਜਦੋਂ ਸਿੰਘ ਸਭਾ ਦੇ ਪ੍ਰਭਾਵ ਹੇਠ ਸਿੱਖ ਪੁਨਰ ਜਾਗ੍ਰਤੀ ਦੀ ਲਹਿਰ ਦਾ ਬ੍ਰਜੀ ਦੀ ਸਾਹਿਤਿਕ ਤੇ ਬੌਧਿਕ ਪਰਪੰਰਾ ਨਾਲੋਂ ਤੋੜ ਵਿਛੋੜਾ ਹੋਇਆ ਤਾਂ 'ਦਸਮ ਗ੍ਰੰਥ' ਦੀ ਬਹੁਤੀ ਬਾਣੀ ਸਿੱਖ ਵਿੱਦਿਅਕ ਜਗਤ ਤੋਂ ਹੋਰ ਦੁਰੇਡੇ ਹੋ ਗਈ। ਨਿਰੋਲ ਪੰਜਾਬੀ ਸਾਹਿਤ ਦੇ ਇਤਿਹਾਸ ਦਾ ਪ੍ਰਸੰਗ ਇਤਨਾ ਸੰਕੀਰਣ ਹੈ ਕਿ 'ਦਸਮ ਗ੍ਰੰਥ' ਬਾਣੀ ਦਾ ਉਸਦੇ ਅੰਤਰਗਤ ਡੂੰਘਾ ਅਧਿਐਨ ਕਰਨਾ ਹਾਲੀ ਸੰਭਵ ਨਹੀਂ ਹੋ ਸਕਿਆ। ਕੇਵਲ 'ਚੰਡੀ ਦੀ ਵਾਰ' ਹੀ ਇਸਦੇ ਘੇਰੇ ਵਿਚ ਆਉਂਦੀ ਹੈ। ਪੰਜਾਬ ਦੇ ਸਭਿਆਚਾਰਕ ਤੇ ਸਾਹਿਤਕ ਇਤਿਹਾਸ ਦਾ ਵਡੇਰਾ ਸੰਦਰਭ ਅਪਨਾਉਣ ਨਾਲ ਹੀ ਵਧੇਰੇ ਸਾਰਥਕ ਸਿੱਟੇ ਨਿਕਲ ਸਕਦੇ ਹਨ, ਪਰ ਪੰਜਾਬ ਦੀ ਸੰਸਕ੍ਰਿਤਕ ਇਕਾਈ ਤੇ ਏਕਤਾ ਦਾ ਤਾਂ ਅਜੇ ਕੋਈ ਭਾਵਪੂਰਤ ਸੰਕਲਪ ਹੀ ਵਜੂਦ ਵਿੱਚ ਨਹੀਂ ਆਇਆ।

ਹਿੰਦੀ ਸਾਹਿਤ ਦੇ ਇਤਿਹਾਸ ਵਿਚ 'ਦਸਮ ਗ੍ਰੰਥ' ਦਾ ਅਧਿਐਨ ਕੁਝ ਖੋਜ-ਗ੍ਰੰਥਾਂ ਤੇ ਹੋਰ ਲਿਖਤਾ ਨਾਲ ਹੋਇਆ ਹੈ, ਪਰ ਬਹੁਤੇ ਹਿੰਦੀ ਵਿਦਵਾਨ ਦਸਮ ਪਿਤਾ ਦੀ ਵਿਚਾਰ-ਪ੍ਰਣਾਲੀ ਦੇ ਡੂੰਘੇ ਰਹੱਸਾਂ ਨੂੰ ਪਛਾਨਣ ਤੋਂ ਅਸਮਰਥ ਰਹੇ ਹਨ। ਹਿੰਦੀ ਸਾਹਿਤ ਵਿੱਚ 'ਦਸਮ ਗ੍ਰੰਥ' ਦੇ ਕਾਵਿ ਨੂੰ ਹਿੰਦੀ ਕਵਿਤਾ ਦੇ ਰੀਤੀ ਕਾਲ ਦੇ ਇਤਿਹਾਸ ਵਿੱਚ ਇੱਕ ਨਵੇਂ ਵਿਸਤਾਰ ਦੇ ਰੂਪ ਵਿੱਚ ਸਮਝਿਆ ਗਿਆ ਹੈ, ਤੇ ਉਹ ਵੀ ਜ਼ਿਆਦਾ ਬੀਰ ਰਸੀ ਕਾਵਿ ਪਰੰਪਰਾ ਦੇ ਤੌਰ ਤੇ। ਫਿਰ 'ਦਸਮ ਗ੍ਰੰਥ' ਦੀਆਂ ਲਗਭਗ ਸਾਰੀਆਂ ਮੂਲ ਮਾਨਤਾਵਾਂ ਤੋਂ ਹਿੰਦੀ ਸਾਹਿਤ ਅਧਿਐਨ ਨਿਰਲੇਪ ਰਿਹਾ ਹੈ। ਉਹ ਜ਼ਿਆਦਾ ਇਸ ਲਈ ਕਿ ਹਿੰਦੀ ਕਾਵਿ ਦੀ ਪਰੰਪਰਾ ਵਿੱਚ ਸਰਗੁਣ ਧਾਰਾ ਪ੍ਰਮੁੱਖ ਹੈ ਤੇ ਨਿਰਗੁਣ ਧਾਰਾ ਗੌਣ ਹੈ ਪਰ 'ਦਸਮ ਗ੍ਰੰਥ' ਵਿਚ ਦਸਮ ਪਿਤਾ ਨਿਰਗੁਣ ਧਾਰਾ ਦੀ ਪ੍ਰੋੜਤਾ ਤਕ ਹੀ ਸੀਮਿਤ ਨਾ ਰਹੇ, ਸਗੋਂ ਉਨ੍ਹਾਂ ਸਰਗੁਣ ਉਪਾਸਨਾ ਦੇ ਮੂਲ ਆਧਾਰ ਅਵਤਾਰਵਾਦ ਦੇ ਸਿਧਾਂਤ ਦਾ ਹੀ ਨਿਕਾਰਣ ਕਰ ਦਿੱਤਾ ਇਨ੍ਹਾਂ ਬੁਨਿਆਦੀ ਸਿਧਾਂਤਕ ਵਿਰੋਧਾਂ ਸਦਕਾ ਸਰਗੁਣ ਉਪਾਸ਼ਨਾ ਵਿੱਚ ਰਮੇ ਹਿੰਦੀ ਕਾਵਿ ਲਈ 'ਦਸਮ ਗ੍ਰੰਥ' ਕਾਵਿ ਨੂੰ ਸਵੀਕਾਰ ਨਾ ਕਰਨਾ ਸੁਭਾਵਿਕ ਸੀ।[6]

**ਸਿੱਖ ਚਿੰਤਨ ਤੇ ਚੇਤਨਾ ਦਾ ਪੱਥ-ਪ੍ਰਦਰਸ਼ਕ:**

ਇਨ੍ਹਾਂ ਗੱਲਾਂ ਦੇ ਬਾਵਜੂਦ ਇਹ ਮੰਨਣਾ ਪੈਂਦਾ ਹੈ ਕਿ 'ਦਸਮ ਗ੍ਰੰਥ' ਦੁਆਰਾ ਸਿੱਖ ਚਿੰਤਨ ਤੇ ਚੇਤਨਾ ਇੱਕ ਨਿਸਚਿਤ ਰੂਪ ਵਿੱਚ ਫਲੀਭੂਤ ਹੋਏ ਹਨ। ਇਸ ਦੇ ਚਿਤੰਨ ਨੇ

ਇਸ ਖੇਤਰ ਵਿੱਚ ਜੋ ਵੱਖਰੇ ਮੋੜ ਦਿੱਤੇ ਹਨ, ਉਨ੍ਹਾਂ ਦੀ ਗੰਭੀਰਤਾ ਨਾਲ ਪਛਾਣ ਕਰਨੀ ਜ਼ਰੂਰੀ ਹੈ। ਦਸਮ ਪਿਤਾ ਦਾ ਮੰਤਵ ਗੁਰਮਤਿ ਦਰਸ਼ਨ ਦੀਆਂ ਸੂਖਮ ਪਰਤਾਂ ਨੂੰ ਵੱਡੇ ਪੱਧਰ ਉੱਤੇ ਖੋਲ੍ਹਣ ਦਾ ਸੀ। ਤੁਲਨਾਤਮਿਕ ਦ੍ਰਿਸ਼ਟੀ ਤੋਂ ਇਨ੍ਹਾਂ ਪਰਤਾਂ ਦਾ ਅਧਿਐਨ ਭਾਰਤੀ ਦਰਸ਼ਨ ਤੇ ਗੁਰਮਤਿ ਦੇ ਸੂਖਮ ਰਹੱਸਾਂ ਨੂੰ ਰੇਖਾਂਕਿਤ ਕਰ ਸਕਦਾ ਹੈ। ਰੀਤੀਕਾਲ ਨੂੰ 'ਦਸਮ ਗ੍ਰੰਥ' ਸਾਹਿਤ ਵੰਗਾਰ ਰਿਹਾ ਸੀ, ਪੌਰਾਣਿਕ ਪਰੰਪਰਾ ਦਾ ਇਹ ਨਵੀਨੀਕਰਨ ਕਰਦਾ ਹੈ। ਮੱਧਕਾਲੀਨ ਦੀ ਤੰਤਰ ਚੇਤਨਾ ਦਾ ਇਹ ਸਰੂਪ ਬਦਲਦਾ ਹੈ। ਇਸ ਦੀ ਚੇਤਨਾ ਸਿੱਖ ਨੂੰ ਇਤਿਹਾਸ ਵਿੱਚ, ਗਲਪ ਨੂੰ ਯਥਾਰਥ ਵਿੱਚ ਤੇ ਦੈਵੀ ਸ਼ਕਤੀਆਂ ਨੂੰ ਸੰਘਰਸ਼ ਵਿੱਚ ਰੂਪਾਂਤ੍ਰਿਤ ਕਰਦੀ ਹੈ।

### 'ਦਸਮ ਗ੍ਰੰਥ-'ਗੁਰੂ-ਕ੍ਰਿਤ':

'ਦਸਮ ਗ੍ਰੰਥ' ਦੀ ਰਚਨਾ ਭਾਵੇਂ ਕਈਆਂ ਦੇ ਖ਼ਿਆਲ ਵਿੱਚ ਸਾਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਨਹੀਂ ਕਹੀ ਜਾਂਦੀ, ਪਰ ਐਸੇ ਸਬੂਤ ਮਿਲਦੇ ਹਨ ਜੋ ਹੁਣ ਸਾਰੇ ਗ੍ਰੰਥ ਨੂੰ ਗੁਰੂ ਸਾਹਿਬ ਦੀ ਰਚਨਾ ਮੰਨ ਲੈਣ ਵੱਲ ਪ੍ਰੇਰਦੇ ਹਨ।[7] ਨਿਹੰਗ ਵਿੱਰਕਤ ਪੂਰਨ ਸਿੰਘ ਨੇ ਸਪਸ਼ਟ ਲਿਖਿਆ ਹੈ ਕਿ ਦਸਮ ਗ੍ਰੰਥ ਦੀ ਸਾਰੀ ਬਾਣੀ ਆਦਿ ਤੋਂ ਅੰਤ ਤਕ ਦਸਮ ਗੁਰੂ ਜੀ ਦੀ ਆਪਣੀ ਹੈ।[8] 'ਦਸਮ ਗ੍ਰੰਥ' ਦੀਆਂ ਤਿੰਨ ਬਾਣੀਆਂ 'ਜਾਪੁ ਸਾਹਿਬ', 'ਸੂਈਏ' ਅਤੇ 'ਚੌਪਈ' ਅੰਮ੍ਰਿਤ ਤਿਆਰ ਕਰਨ ਵੇਲੇ 'ਜਪੁਜੀ' ਅਤੇ 'ਅਨੰਦ ਸਾਹਿਬ' ਨਾਲ ਪੰਜਾਂ ਬਾਣੀਆਂ ਸਮੇਤ ਪੜ੍ਹੀਆਂ ਜਾਂਦੀਆਂ ਹਨ। ਇਸਦੇ ਨਾਲ ਹਰੇਕ ਸਿੱਖ ਨੂੰ ਜਿਨ੍ਹਾਂ ਪੰਜ ਬਾਣੀਆਂ ਦਾ ਹਰ ਰੋਜ਼ ਪਾਠ ਕਰਨ ਦੀ ਹਦਾਇਤ ਹੈ, ਇਹ ਹਨ: ਜਪੁਜੀ, ਜਾਪੁ, 10 ਸੂਈਏ (ਸਵੇਰ ਵੇਲੇ ਪਾਠ), ਰਹਿਰਾਸ (ਸ਼ਾਮ ਵੇਲੇ) ਅਤੇ ਸੋਹਿਲਾ (ਸੌਣ ਦਾ ਪਾਠ)[9] 'ਚੰਡੀ ਚਰਿਤ੍ਰ-ਉਕਤਿ ਬਿਲਾਸ' ਵਿੱਚੋਂ 'ਦੇਹਿ ਸ਼ਿਵਾ ਬਰ ਮੋਹਿ ਇਹੈ' ਸੂਈਆ ਸਿੱਖਾਂ ਵਿੱਚ ਜੰਗੀ ਧੁਨ, 'ਸੰਖਨ ਕੀ ਧੁਨ ਘੰਟਨ ਕੀ ਕਰਿ' ਆਰਤੀ ਵਿੱਚ, 'ਜੋਰੀ ਜੀਯੋ ਜੁਗ ਚਾਰ ਤਿਹਾਰੀ' (ਕ੍ਰਿਸ਼ਨਾਵਤਾਰ) ਅਨੰਦ ਕਾਰਜ ਸਮੇਂ, ਚੌਪਈ (ਚਰਿਤ੍ਰੋਪਖਯਾਨ ਦੇ 405 ਵੇਂ ਚਰਿੱਤ੍ਰ ਦਾ ਅੰਤਿਮ ਭਾਗ) ਅਤੇ 'ਰਾਮਾਵਤਾਰ' ਦਾ ਅੰਤਿਮ ਛੰਦ ਰਹਿਰਾਸ ਸਾਹਿਬ ਵਿੱਚ, 'ਵਾਰ ਭਗਉਤੀ ਕੀ' ਦੀ ਪਹਿਲੀ ਪਉੜੀ ਅਰਦਾਸ ਵਿੱਚ ਅਤੇ 'ਹਾਲ ਮੁਰੀਦਾਂ ਦਾ ਕਹਿਣਾ' ਦਸਮ ਪਿਤਾ ਦੀ ਪ੍ਰਿਯ ਯਾਦ ਵਿੱਚ ਪੜ੍ਹੀ ਜਾਣ ਵਾਲੀ ਹੈ, ਇਹ ਸਭ ਸਿੱਖੀ ਨਿਤਨੇਮ ਤੇ ਮਰਿਆਦਾ ਦਾ ਅਟੁੱਟ ਅੰਗ ਹਨ। ਕੁਝ ਰਚਨਾਵਾਂ ਜਿਵੇਂ 'ਜਾਪੁ ਸਾਹਿਬ' ਤੇ 'ਅਕਾਲ ਉਸਤਤਿ' ਦੀ ਯਾਦ ਵਿਚ, ਗੁਰਦੁਆਰਾ ਭੋਗਸਰ (ਅਨੰਦਪੁਰ ਤੋਂ ਇਕ ਮੀਲ ਦੀ ਵਿੱਥ ਉਤੇ), 'ਰਾਮਾਵਤਾਰ' ਤੇ ਚਰਿਤ੍ਰੋਪਖਯਾਨ ਰਚਨਾ ਦੀ ਯਾਦ ਵਿਚ ਨੰਗਲ ਡੈਮ ਨੇੜੇ ਗੁਰਦੁਆਰਾ ਭੰਬੋਰ ਸਾਹਿਬ ਅਤੇ 'ਕ੍ਰਿਸ਼ਨਾਵਤਾਰ' ਦੀ ਸਿਰਜਣਾ ਦੀ ਯਾਦ ਵਿੱਚ ਪਾਉਂਟਾ ਸਾਹਿਬ ਵਿਖੇ ਇਤਿਹਾਸਕ ਗੁਰਦੁਆਰੇ ਹੁਣ ਤਕ ਮੌਜੂਦ ਹਨ ਜੋ ਇਨ੍ਹਾਂ ਰਚਨਾਵਾਂ ਦੇ ਦਸਮ ਪਿਤਾ ਕ੍ਰਿਤ ਹੋਣ ਦੀ ਸ਼ਾਹਦੀ ਭਰਦੇ ਹਨ।

### ਰਚਨਾ ਕਾਲ, ਰਚਨਾ ਵੇਰਵੇ ਅਤੇ ਸੰਕਲਨ:

'ਦਸਮ ਗ੍ਰੰਥ' ਦੇ ਕਰਤਿਤ੍ਵ ਸੰਬੰਧੀ ਸੰਕਿਆਂ ਨੂੰ ਗੌਲਣ ਤੋਂ ਪਹਿਲਾਂ 'ਦਸਮ ਗ੍ਰੰਥ' ਵਿੱਚੋਂ ਹੀ ਇਸ ਗ੍ਰੰਥ ਦੇ ਰਚਣ ਦਾ ਮਨੋਰਥ, ਰਚਨਾ ਦੇ ਵੇਰਵੇ ਅਤੇ ਸੰਕਲਨ ਬਾਰੇ ਜਾਣਨਾ ਜ਼ਰੂਰੀ ਹੈ। ਇਸ ਸੰਬੰਧੀ ਸ੍ਰੀ ਦਰਬਾਰ ਸਾਹਿਬ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਉਦਮ ਸਦਕਾ ਭਾਈ ਰਣਧੀਰ ਸਿੰਘ ਜੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤਿਆਰ ਕਰਵਾਏ

'ਦਸਮ ਗ੍ਰੰਥ-ਸ਼ਬਦਾਰਥ' (1935) ਦੀ ਭੂਮਿਕਾ ਵਜੋਂ ਲਿਖੇ ਗਏ ਖੋਜ-ਵਿਚਾਰਾਂ ਰਾਹੀਂ ਅਹਿਮ ਕੰਮ ਕੀਤਾ ਹੈ। ਇਸ ਖੋਜ ਨੂੰ ਕੁਝ ਹੋਰ ਖੋਜ ਨਾਲ ਮਿਲਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ ਮੂਰਤਿ (ਦਸਵੇਂ ਪਾਤਿਸ਼ਾਹ ਦਾ ਗ੍ਰੰਥ) ਦਾ ਇਤਿਹਾਸ' ਨਾਮੀ ਪੁਸਤਕ ਨੂੰ 1955 ਈ: ਵਿਚ ਪ੍ਰਕਾਸ਼ਿਤ ਕਰਵਾਇਆ। ਜਿਸ ਦੀਆਂ ਹੁਣ ਤਕ ਹੋਰ ਕਈ ਛਾਪਾਂ ਨਿਕਲ ਚੁੱਕੀਆਂ ਹਨ। ਇਸ ਪੁਸਤਕ ਵਿਚ ਖੋਜਕਾਰ ਨੇ ਲਿਖਿਆ ਹੈ ਕਿ ਕੋਈ ਸਮਾਂ ਸੀ ਕਿ 'ਦਸਮ ਗ੍ਰੰਥ ਸਾਹਿਬ' ਨੂੰ ਬੜੇ ਅਦਬ ਸਤਿਕਾਰ ਨਾਲ ਤਕਰੀਬਨ ਹਰ ਇਕ ਸਿੱਖ ਧਾਰਮਿਕ ਸਥਾਨ ਵਿਚ ਪ੍ਰਕਾਸ਼ ਕਰਕੇ ਪੜ੍ਹਿਆ ਤੇ ਵਿਚਾਰਿਆ ਜਾਂਦਾ ਸੀ। ਪਿਛਲੇ ਕੁਝ ਸਾਲਾਂ ਤੋਂ ਇਹ ਮਹਾਨ ਗ੍ਰੰਥ ਇਤਨਾ ਨਜ਼ਰ ਅੰਦਾਜ਼ ਕਰ ਦਿੱਤਾ ਗਿਆ ਹੈ ਕਿ ਪਾਠ-ਵਿਚਾਰ ਤਾਂ ਕਿਧਰੇ ਰਿਹਾ, ਕਈ ਪ੍ਰਕਾਸ਼ਕਾਂ ਵੱਲੋਂ ਬੀੜ ਰੂਪ ਵਿੱਚ ਛਪੇ ਹੋਣ ਦੇ ਬਾਵਜੂਦ ਵੀ ਇਸ ਦੇ ਦਰਸ਼ਨ ਦੁਰਲਭ ਜੇਹੇ ਬਣੇ ਹੋਏ ਹਨ। ਇਹ ਸਾਫ਼ ਹੈ ਕਿ 'ਦਸਮ ਗ੍ਰੰਥ' ਦੀ ਬਾਣੀ ਪਰਮ ਪ੍ਰਾਚੀਨ ਇਤਿਹਾਸ ਦਾ ਭੰਡਾਰ ਹੈ। ਇਸ ਦੇ ਪੜ੍ਹਨ ਨਾਲ 'ਗੁਰੂ ਗ੍ਰੰਥ ਸਾਹਿਬ' ਵਿੱਚ ਆਏ ਅਨੇਕ ਇਤਿਹਾਸਿਕ ਸੰਕੇਤਾਂ ਦੀ ਪੂਰੀ ਸੋਝੀ ਪੈਂਦੀ ਹੈ। ਲੰਮੀ ਗੁਲਾਮੀ ਦੇ ਕਾਰਨ ਮੱਚ ਮਰੀਆਂ ਕੌਮਾਂ ਵਿਚ ਨਵੇਂ ਸਿਰੇ ਪਉਰਖ ਤੇ ਅਣਖ ਜਗਾਉਣ ਦਾ ਅਦੁੱਤੀ ਵਸੀਲਾ ਖਿਆਲ ਕਰਕੇ ਹੀ ਦਸਮ ਪਿਤਾ ਨੇ ਇਸ ਗ੍ਰੰਥ ਵਿੱਚ 'ਬਾਬਾਣੀਆ ਕਹਾਣੀਆਂ' ਲਿਖੀਆਂ ਹਨ ਜੋ ਪੁੱਤ੍ਰਾਂ ਨੂੰ ਸਪੁੱਤ੍ਰ ਬਣਾਉਣ ਲਈ ਸਮਰੱਥ ਹਨ।[10] ਗੁਰੂ ਸਾਹਿਬਾਨ ਦੀ ਉਚਾਰੀ ਬਾਣੀ 'ਗੁਰੂ ਗ੍ਰੰਥ ਸਾਹਿਬ' ਵਿੱਚੋਂ ਸਿੱਖਾਂ ਨੂੰ ਸਤਿਗੁਰਾਂ ਦੇ ਸਦਾ ਪਰਤੱਖ ਦਰਸ਼ਨ ਹੁੰਦੇ ਹਨ ਅਤੇ ਸ਼ਬਦ-ਸਰੂਪ ਵਿੱਚ ਇਹ ਸਾਡੀ ਰਹਿਬਰੀ ਕਰਦੀ ਹੈ। ਸਾਡਾ ਗੁਰੂ ਹੁਣ ਕੇਵਲ 'ਗੁਰੂ ਗ੍ਰੰਥ ਸਾਹਿਬ' ਹੀ ਹੈ। ਇਸਦੇ ਨਾਲ ਜੋ 'ਦਸਮ ਗ੍ਰੰਥ' ਦੀ ਰਚਨਾ ਹੈ, ਉਸ ਰਾਹੀਂ ਸਾਨੂੰ ਖਾਲਸਾ (ਪੂਰਨ ਪੁਰਖ) ਦੇ ਅਗੰਮੀ ਖਿਆਲ ਨੂੰ ਮੂਰਤੀਮਾਨ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਪਰਤੱਖ ਦਰਸ਼ਨ ਹੁੰਦੇ ਹਨ। ਇਹ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਭਾਵਪੂਰਤ ਵਿਆਖਿਆ ਹੈ ਅਤੇ ਨਾਲ ਹੀ ਪਰਮਾਰਥਕ ਲਾਭ ਦੇ ਨਾਲ ਸਿਰਜਣਹਾਰ ਦੀ ਸਿਰਠੀ ਦਾ ਆਦਿ-ਇਤਿਹਾਸ ਵੀ ਪੁਨਰ-ਸੁਰਜੀਤ ਕਰਦਾ ਹੈ। ਦਸਮ ਪਿਤਾ ਤਾਂ ਸਪਸ਼ਟ ਲਿਖਦੇ ਹਨ ਕਿ ਉਹ ਅਕਾਲਪੁਰਖ ਦੀ ਆਗਿਆ ਨਾਲ ਉਪਦੇਸ਼ ਤੇ ਧਰਮ ਯੁੱਧ ਦੁਆਰਾ ਲੋਕਾਂ ਨੂੰ 'ਕਬੁੱਧਿ ਕਰਨ' ਤੋਂ ਹਟਾਉਣ ਵਾਸਤੇ ਹੀ ਆਏ ਸਨ। ਆਪ ਦਾ ਕਥਨ ਹੈ:

> ਸਭ ਅਪਨੀ ਅਪਨੀ ਉਰਝਾਨਾ॥ ਪਾਰਬ੍ਰਹਮ ਕਾਹੂੰ ਨ ਪਛਾਨਾ॥
> ਤਪ ਸਾਧਤ ਹਰਿ ਮੋਹਿ ਬੁਲਾਯੋ॥ ਇਮ ਕਹਿਕੇ ਇਹ ਲੋਕ ਪਠਾਯੋ 1128
> ਮੈਂ ਅਪਨਾ ਸੁਤਿ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥
> ਜਾਹਿ ਤਹਾਂ ਤੇ ਧਰਮ ਚਲਾਇ॥ ਕੁਬੁਧਿ ਕਰਨ ਤੇ ਲੋਕ ਹਟਾਇ॥ 29॥
>
> (ਬਚਿਤ੍ਰ ਨਾਟਕ, 'ਦਸਮ ਗ੍ਰੰਥ' ਪੰ 57)

ਇਵੇਂ ਆਪ ਨੇ ਇਸ ਪਰਉਪਕਾਰ ਹਿਤ ਜਨਮਧਾਰ ਕੇ ਧਰਮ ਪ੍ਰਚਾਰ, ਚਲਨ ਸੁਧਾਰ, ਦੁਸ਼ਟ ਸੰਘਾਰ ਤੇ ਸੰਤ-ਉਬਾਰ ਵਾਸਤੇ ਹੀ ਸਾਰਾ ਜੀਵਨ ਸਮਰਪਨ ਕਰ ਦਿੱਤਾ। ਉਨ੍ਹਾਂ ਜੋ ਸਾਹਿਤ ਰਚਿਆ ਤੇ ਰਚਾਇਆ, ਸਭ ਇਸੇ ਮਨੋਰਥ ਲਈ ਸਾਡੇ ਹਵਾਲੇ ਕਰ ਦਿੱਤਾ।[11] ਇਹ ਗ੍ਰੰਥ 'ਗੁਰੂ ਗ੍ਰੰਥ ਸਾਹਿਬ' ਵਿੱਚ ਆਏ ਭਾਵਾਂ ਦੀ ਪੂਰੀ ਵਿਆਖਿਆ ਕਰਦਾ ਹੈ। 'ਗੁਰੂ ਗ੍ਰੰਥ ਸਾਹਿਬ' ਦਾ ਫੁਰਮਾਨ ਹੈ:

ਬ੍ਰਹਮਾ ਬਿਸਨੁ ਮਹੇਸ਼ ਨ ਕੋਈ॥ ਅਵਰ ਨ ਦੀਸੈ ਏਕੋ ਸੋਈ॥
ਨਾਰਿ ਪੁਰਖ ਨਹੀ ਜਾਤਿ ਨ ਜਨਮ॥ ਨਾ ਕੋ ਦੁਖ ਸੁਖ ਪਾਇਦਾ॥----
ਜਪ ਤਪ ਸੰਜਮ ਬ੍ਰਤ ਨ ਪੂਜਾ॥ ਨਾ ਕੋ ਆਖਿ ਵਖਾਣੈ ਦੂਜਾ॥
ਆਪੇ ਆਪਿ ਉਪਾਇ ਵਿਗਸੈ॥ ਆਪੇ ਕੀਮਤਿ ਪਾਇਦਾ॥---
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸ ਉਪਾਏ॥ ਮਾਇਆ ਮੋਹੁ ਵਧਾਇਦਾ॥.......

(ਮਾਰੂ ਸੋਲਹੇ ਮ. ੧, 'ਗੁਰੂ ਗ੍ਰੰਥ ਸਾਹਿਬ', ਪੰ 1035-36)

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ।
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ॥ ਰਹਾਉ॥....
ਬਿਨੁ ਗੁਰ ਅੰਤ ਨ ਪਾਇ ਅਭੇਵੈ॥ ਆਖਿ ਭੁਲਾਇ ਆਪੇ ਮਤਿ ਦੇਵੈ॥
ਦੁਰਮਤਿ ਹਰਣਾਖਸ ਦੁਰਾਚਾਰੀ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ॥
ਪ੍ਰਹਲਾਦ ਉਧਾਰੇ ਕਿਰਪਾ ਧਾਰੀ॥
ਜਰਾ ਸੰਧ ਕਾਲ ਜਮੁਨ ਸੰਘਾਰੇ॥ ਰਕਤ ਬੀਜੁ ਕਾਲੁ ਨੇਮੁ ਬਿਦਾਰੇ॥
ਦੈਂਤ ਸੰਘਾਰਿ ਸੰਤ ਨਿਸਤਾਰੇ॥......
ਕੰਸੁ ਕੇਸੁ ਚਾਂਡੂਰ ਨ ਕੋਈ॥ ਰਾਮੁ ਨ ਚੀਨਿਆ ਅਪਨੀ ਪਤਿ ਖੋਈ॥
ਬਿਨੁ ਜਗਦੀਸ ਨ ਰਾਖੈ ਕੋਈ॥

(ਰਾਗ ਗਉੜੀ ਮ:੧, ਗੁਰੂ ਗ੍ਰੰਥ ਸਾਹਿਬ, ਪੰ 224)

ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ॥ ਮਧੁਸੂਦਨ ਦਾਮੋਦਰ ਸੁਆਮੀ॥
ਰਿਖੀ ਕੇਸ ਗੋਵਰਧਨ ਧਾਰੀ॥ ਮੁਰਲੀ ਮਨੋਹਰ ਹਰਿ ਰੰਗਾ॥
ਮੋਹਨ ਮਾਧਵ ਕ੍ਰਿਸ਼ਨ ਮੁਰਾਰੇ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ॥
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥
ਧਰਣੀਧਰ ਈਸ ਨਰਸਿੰਘ ਨਾਰਾਇਣ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ॥
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ॥.....
ਕਮਲਾਕੰਤ ਕਰਹਿ ਕੰਤੂਹਲ॥ ਅਨਦ ਬਿਨੋਦੀ ਨਿਹਸੰਗਾ॥

(ਮਾਰੂ ਮ ੩, 'ਗੁਰੂ ਗ੍ਰੰਥ ਸਾਹਿਬ', ਪੰ 1082)

ਇਸੇ ਆਦਿ ਜੁਗਾਦੀ ਤੇ ਅਨੰਦ ਬਿਨੋਦੀ ਅਕਾਲ ਪੁਰਖ ਦੇ ਪ੍ਰਤਾਪ ਤੇ ਇਹੋ ਭਾਵਨਾਵਾਂ ਵਿਸਥਾਰ ਤੇ ਵਿਆਖਿਆ 'ਦਸਮ ਗ੍ਰੰਥ' ਦੀਆਂ ਸਭ ਰਚਨਾਵਾਂ ਵਿਚ ਪਸਰੀ ਮਿਲਦੀ ਹੈ। ਦਸਮ ਪਿਤਾ ਦਾ ਬਚਨ ਹੈ;

ਫੋਕਟ ਧਰਮ ਸਜੇ ਸਭ ਹੀ ਏਕ ਹੀ ਕੋ ਬਿਧਿ ਨੇਕ ਪ੍ਰਮਾਨਯੋ॥ (੩੨ ਸ੍ਵਈਏ, 'ਦਸਮ ਗ੍ਰੰਥ', ਪੰ 714)

**ਰਚਨਾ ਕਾਲ ਤੇ ਰਚਨਾ ਵੇਰਵੇ:**

ਭਾਈ ਕੇਸਰ ਸਿੰਘ ਜੀ ਛਿੱਬਰ ਨੇ 'ਬੰਸਾਵਲੀ ਨਾਮਾ' ਵਿਚ ਉਲੇਖ ਕੀਤਾ ਹੈ;

ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸ਼ਾਹਿ ਕੇ ਸਾਮ॥
ਸੰਮਤੁ ਸਤਾਰਾ ਸੈ ਪਚਵੰਜਾ ਬਹੁਤ ਖਿਡਾਵੇ ਲਿਖਾਰੇ ਨਾਮ॥
ਸਾਹਿਬਾਂ ਨੂੰ ਸੀ ਪਿਆਰਾ ਅਪਨੀ ਹੱਥੀਂ ਲਿਖਿਆ ਤੇ ਖਿਡਾਇਆ॥
ਸਿੱਖਾਂ ਕੀਤੀ ਅਰਦਾਸ ਜੀ ਅਗਲੇ ਨਾਲ ਚਾਹੀਐ ਮਿਲਾਇਆ॥
ਬਚਨ ਕੀਤਾ ਗ੍ਰੰਥ ਸਾਹਿਬ ਹੈ ਉਹ ਏਹ ਅਸਾਡੀ ਹੈ ਖੇਡ॥
ਨਾਲ ਨ ਮਿਲਾਇਆ ਆਹਾ ਪਿਆਰਾ ਕਉਨ ਜਾਣੇ ਭੇਦ॥

(ਬੰਸਾਵਲੀ ਨਾਮਾ, ਪੰ 136)

'ਦਸਮ ਗ੍ਰੰਥ' ਵਿਚ ਸਭ ਰਚਨਾਵਾਂ ਦੇ ਗ੍ਰੰਥ ਕੋਈ 27-28 ਕੁ ਵਰ੍ਹਿਆਂ ਵਿਚ ਗ੍ਰੰਥ ਕਰਤਾ ਜੀ ਨੇ ਆਪਣੇ ਲਿਖੇ ਅਨੁਸਾਰ ਐਉਂ ਲਿਖੇ ਹਨ। 'ਅਪਨੀ ਕਥਾ' ਦੇ ਚਉਧਵੇਂ ਅਧਿਆਇ ਵਿਚ ਲਿਖਿਆ ਹੈ;

ਜਿਹ ਜਿਹ ਬਿਧਿ ਜਨਮਨ ਸੁਧਿਆਈ॥ ਤਿਮ ਤਿਮ ਕਰੇ ਗਿਰੰਥ ਬਨਾਈ॥
ਪ੍ਰਥਮੇ ਸਤਿਜੁਗ ਜਿਹਿ ਬਿਧਿ ਲਹਾ॥ ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ॥
ਪਹਿਲੇ ਚੰਡੀ ਚਰਿਤ੍ਰ ਬਨਾਯੋ॥ ਨਖ ਸਿਖ ਤੇ ਕ੍ਰਮ ਭਾਖਿ ਸੁਨਾਯੋ॥
ਔਰ ਕਥਾ ਤਬ ਪ੍ਰਥਮ ਸੁਨਾਈ॥ ਅਬ ਚਾਹਤ ਫਿਰਿ ਕਰੋ ਬਡਾਈ॥

(ਬਚਿੱਤ੍ਰ ਨਾਟਕ, 'ਦਸਮ ਗ੍ਰੰਥ', ਪੰਨਾ 73)

ਇਸ ਦਾ ਭਾਵ ਸਪੱਸ਼ਟ ਹੈ ਕਿ ਜਿਵੇਂ ਜਿਵੇਂ ਨਿਰੰਕਾਰ ਦੇ ਕਉਤਕ ਅਤੇ ਜੁਗਾਂ ਦੀ ਚੌਕੜੀ ਦੇ ਭੇਦ ਗ੍ਰਹਿਣ ਹੁੰਦੇ ਗਏ, ਉਹ ਅੰਕਿਤ ਕੀਤੇ ਹਨ। ਪ੍ਰਥਮ 'ਦੇਬਿ ਚਰਿਤ੍ਰ' ਅਰਥਾਤ ਮਾਰਕੰਡੇ ਪੁਰਾਣ ਦੀ ਬਿਰਥਾ ਦੇ ਦੇਵ-ਦੈਂਤ ਯੁੱਧ ਨੂੰ ਲਿਖਿਆ ਜੋ 1741 ਬਿ (1684) ਦਾ ਬਣਦਾ ਹੈ।[12]

ਕ੍ਰਿਸ਼ਨ ਕਥਾ ਦੀ 2258 ਚੌਪਈ ਵਿਚ ਆਪ ਫ਼ਰਮਾਉਂਦੇ ਹਨ:

ਜੋ ਜੋ ਕ੍ਰਿਸ਼ਨ ਚਰ੍ਰਿਤ ਦਿਖਾਏ ਦਸਮਬੀਚ ਸਭ ਭਾਖਿ ਸੁਨਾਏ॥
ਗਿਆਰਾ ਸਹਸ ਛਿਆਸੀ ਛੰਦਾ॥ ਕਹੇ ਦਸਮ ਪੁਰ ਬੈਠ ਅਨੰਦਾ॥

(ਕ੍ਰਿਸ਼ਨਾਵਤਾਰ, 'ਦਸਮ ਗ੍ਰੰਥ', ਪੰਨਾ 254)

ਇਹ ਭਗਵਤ ਦਸਮ ਕਥਾ ਵੀ 1684-85 ਈ. ਦੇ ਏੜ ਗੇੜ ਵਿਚ ਹੀ ਤਿਆਰ ਹੋਈ ਹੈ। ਇਸੇ ਸਮੇਂ ਦਸਮ ਪਾਤਿਸ਼ਾਹ ਨੂੰ ਕਹਿਲੂਰ ਦੇ ਰਾਜੇ ਭੀਮ ਚੰਦ ਨਾਲ ਨਾਚਾਕੀ ਹੋਣ ਉਤੇ ਸਿਰਮੌਰ ਵਿੱਚ ਪਾਉਂਟਾ ਸਾਹਿਬ ਜਾਣਾ ਪਿਆ, ਜਿੱਥੇ ਯਮੁਨਾ ਦਰਿਆ ਦੇ ਕਿਨਾਰੇ ਰਮਣੀਕ ਵਾਤਾਵਰਣ ਵਿੱਚ ਆਪ ਨੇ 'ਗੋਪੀ ਬਿਰਹ ਨਾਟਕ' ਦੀ ਰਚਨਾ ਸਤਾਰਾਂ ਸੌ ਚਉਤਾਲੀਹ ਸਾਵਣ (ਜੁਲਾਈ 1687 ਈ:) ਵਿਚ ਸੰਪੂਰਣ ਕੀਤੀ। ਆਪ ਦਾ ਹੀ ਕਥਨ ਹੈ:

ਦੇਸ ਚਾਲ ਹਮਤੇ ਪੁਨ ਭਈ॥ ਸਹਰ ਪਾਂਵਟਾ ਕੀ ਸੁਧਿ ਲਈ॥
ਕਾਲਿੰਦ੍ਰ ਹੋਇ ਕਰੇ ਬਿਲਾਸਾ॥ ਅਨਿਕਭਾਂਤ ਕੇ ਪੇਖਿ ਤਮਾਸਾ॥.....
ਸੱਤ੍ਰਾ ਸੈ ਚਵਤਾਲ ਮੇ ਸਾਵਨ ਸੁਦਿ ਬੁਧਵਾਰਿ॥
ਨਗਰ ਪਾਂਵਟਾਂ ਮੋ ਸੁ ਮੈ ਰਚਯੋ ਗ੍ਰੰਥ ਸੁਧਾਰਿ॥

(ਕ੍ਰਿਸ਼ਨਵਤਾਰ, 'ਦਸਮ ਗ੍ਰੰਥ', ਪੰਨਾ 570)

ਇਸੇ ਲੜੀ ਵਿੱਚ ਰਾਸ-ਮੰਡਲ ਦੀ ਰਚਨਾ ਆਪ ਨੇ ਸਮੇਤ ਸਤਾਰਾ ਸੌ ਪੰਤਾਲੀ (1686ਈ:) ਵਿਚ ਲਿਖੀ ਵਰਣਨ ਕੀਤੀ ਹੈ, ਜਿਹਾ ਕਿ ਆਪ ਲਿਖਦੇ ਹਨ;

ਅਰ ਪੁਨਿ ਕਹਾ ਰਾਸ ਮੰਡਲਾ॥
ਜਿਹ ਬਿਧਿ ਹਰਿ ਗੋਪਨਿ ਤਨ ਖਿਲਾ॥...
ਸਤ੍ਰੱਹ ਸੈ ਪੈਂਲ ਮੈਂ ਕੀਨੀ ਕਥਾ ਸੁਧਾਰਿ॥

(ਕ੍ਰਿਸ਼ਨਾਵਤਾਰ, 'ਦਸਮ ਗ੍ਰੰਥ', ਪੰਨਾ 354)

ਇੱਥੇ ਨਾਲ ਹੀ ਗੁਰੂ ਸਾਹਿਬ ਨੇ ਆਉਣ ਵਾਲੇ ਸਮੇਂ ਨੂੰ ਮੁੱਖ ਰੱਖਦਿਆਂ ਸਿੱਖਾਂ ਵਿਚ ਧਰਮ-ਯੁੱਧ ਲਈ ਜਜ਼ਬਾ ਪੈਦਾ ਕਰਨ ਹਿਤ ਸ੍ਰੀ ਕ੍ਰਿਸ਼ਨ ਜੀ ਦੇ ਯੁੱਧ-ਪ੍ਰਸੰਗ ਭਾਖਾ ਵਿੱਚ ਰਚਣੇ ਅਰੰਭ ਕੀਤੇ ਜੋ ਇਸੇ ਸਾਲ ਸੰਪੂਰਣ ਕਰ ਲਏ। ਆਪ ਦਾ ਕਥਨ ਹੈ:

ਬਹੁਰ ਸੁ ਜੁਧ-ਪ੍ਰਬੰਧ ਬਖਾਨਾ॥ ਜਿਹ ਬਿਧਿ ਹਰਿ ਰੁਣ ਰਣ ਠਾਨਾ॥
ਆਠ ਸਹਸ ਪਚੱਹਤਰ ਪ੍ਰਧਾਨੇ॥ ਕਹਾ ਛੰਦ ਪ੍ਰਬੰਧ ਮਿਆਲੇ॥
ਸਤ੍ਰਹ ਸੈ ਪੈਤਾਲ ਮੈ ਸਾਵਨ ਸੁਦਿ ਥਿਤਿ ਦੀਮ॥
ਨਗਰ ਪਾਂਵਟਾ ਸੁਭ ਕਰਮਨ ਜਮਨਾ ਨੈਹ ਸਮੀਪ॥

(ਕ੍ਰਿਸ਼ਨਾਵਤਾਰ, 'ਦਸਮ ਗ੍ਰੰਥ', ਪੰਨਾ 560)

ਉਸੈ ਮੌਕੇ ਆਪ ਨੇ ਪੁਰਾਣਕ ਵਿਦਵਾਨਾਂ ਤੇ ਪੰਡਤਾਂ ਵੱਲੋਂ ਦੁਰਗਾ ਦੇਵੀ ਦੀ ਆਰਾਧਣਾ

ਆਵਾਹਨ ਦੇ ਉੱਤਰ ਵਿਚ ਸਸਤ੍ਰਨਾਮਮਾਲਾ ਪੁਰਾਣ ਗ੍ਰੰਥ ਦੀ ਰਚਨਾ ਸੰਮਤ 1742-43 ਬਿ. ਵਿਚ ਕਰਕੇ ਵੀ ਉਨ੍ਹਾਂ ਦੇ ਮੂੰਹ ਬੰਦ ਕੀਤੇ।[15] ਆਪ ਨੇ ਦ੍ਰਿੜ੍ਹ ਕਰਾਇਆ;

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥ ਸੈਫ ਸਿਰੋਹੀ ਸੈਹਥੀ ਇਹੈ ਹਮਾਰੇ ਪੀਰ॥
ਤੀਰ ਤੁਹੀ ਸੈਹਥੀ ਤੁਹੀ ਤੁਹੀ ਤਬਰ ਤਲਵਾਰ॥ ਨਾਮ ਤਿਹਾਰੋ ਜੋ ਜਪੈ ਭਏ ਸਿੰਧੁ ਭਵ ਪਾਰ॥

(ਸਸਤ੍ਰਨਾਮਮਾਲਾ ਗ੍ਰੰਥ, 'ਦਸਮ ਗ੍ਰੰਥ', ਪੰਨਾ 717)

ਇਸ ਦੇ ਨਾਲ ਜੁੱਧ-ਭਾਵਨਾ ਪ੍ਰਜਵਲਤ ਕਰਨ ਲਈ ਆਪ ਬ੍ਰਜੀ ਵਿਚ ਭਾਵ ਉੱਤਰ ਭਾਰਤ ਦੀ ਸਾਹਿਤਿਕ ਭਾਖਾ ਵਿਚ ਚੰਡੀ ਚਰਿੱਤ੍ਰਾਂ ਦੀ ਰਚਨਾ ਕਰ ਚੁੱਕੇ ਸਨ। ਇਸੇ ਪ੍ਰਸੰਗ ਨੂੰ ਆਪ ਨੇ ਪੰਜਾਬੀ ਬੀਰਾਂ ਅੰਦਰ ਜੁੱਧ ਜੰਗ ਦਾ ਜਜ਼ਬਾ ਭਰਨ ਲਈ 'ਵਾਰ ਦੁਰਗਾ ਕੀ' ਨੂੰ ਦੇਸੀ ਬੋਲੀ ਪੰਜਾਬੀ ਦੇ ਬੀਰ ਰਸ ਭਰਪੂਰ ਕਾਵਿ ਭੇਦ ਵਾਰ ਦੇ ਰੂਪ ਵਿਚ ਲਿਖਿਆ, ਜਿਸ ਦੀ ਸ਼ਕਤੀ ਨੇ ਪੰਜਾਬ ਦੇ ਹੱਟਵਾਣੀਆਂ, ਹਾਲੀਆਂ, ਪਾਲੀਆਂ, ਉਦਾਸੀਆਂ, ਸਾਧਾਂ ਅੰਦਰ ਉਹ ਬੀਰ ਰਸ ਸੰਚਾਰਿਆ ਕਿ ਜਿਨ੍ਹਾਂ ਦੀ ਬਦੌਲਤ ਗੁਰੂ ਸਾਹਿਬ ਨੂੰ ਭੰਗਾਣੀ ਦੇ ਜੁੱਧ ਵਿਚ ਫ਼ਤਿਹ ਪ੍ਰਾਪਤ ਹੋਈ। ਇਸ ਸੰਬੰਧੀ ਆਪ ਦਾ ਕਥਨ ਹੈ:

ਭਈ ਜੀਤ ਮੇਰੀ ਕ੍ਰਿਪਾ ਕਾਲ ਤੇਰੀ॥ ਹਵੇ ਜੀਤ ਆਏ ਜਯੈ ਗੀਤ ਗਾਏ॥

(ਬਚਿੱਤ੍ਰ ਨਾਟਕ, 'ਦਸਮ ਗ੍ਰੰਥ', ਪੰਨਾ 60)

ਇਸ ਜੁੱਧ ਉਪਰੰਤ ਆਪ ਪਾਂਵਟੇ ਤੋਂ ਸੰਮਤ ਸਤਾਰਾ ਸੌ ਪੈਤਾਂਲੀਹ ਕਤਕ-ਮੱਘਰ (ਅਕਤੂਬਰ-ਨਵੰਬਰ 1688 ਈ.) ਵਿਚ ਹੀ ਮਾਖ਼ੋਵਾਲ ਪਰਤ ਆਏ। ਉਨ੍ਹਾਂ ਮਾਖ਼ੋਵਾਲ ਦੇ ਨੇੜੇ ਅਨੰਦਪੁਰ ਨਗਰ ਵਸਾ ਕੇ ਡੇਰੇ ਲਾ ਲਏ। ਆਪ ਦਾ ਹੀ ਫੁਰਮਾਨ ਹੈ:

ਕਾਹਲੂਰ ਮਹਿ ਬਾਂਧਿਓ ਆਨ ਅਨੰਦਪੁਰ ਗਾਂਵ॥ (ਅਪਨੀ ਕਥਾ, 'ਦਸਮ ਗ੍ਰੰਥ' ਪੰ. 62)

ਅਨੰਦਪੁਰ ਵਿਚ ਸੰਗਤਾਂ ਗੁਰੂ ਸਾਹਿਬ ਦੀ ਜਿੱਤ ਸੁਣ ਕੇ ਉੱਮਡ ਉੱਮਡ ਕੇ ਆਉਣ ਲੱਗੀਆਂ। ਉਨ੍ਹਾਂ ਦੇ ਦਰਬਾਰ ਵਿਚ ਹਰ ਧਰਮ ਅਤੇ ਫਿਰਕੇ ਦੇ ਮੋਢੀ-ਮੁਖੀਏ, ਸਾਸ-ਸਤੇ, ਪੀਰ-ਫ਼ਕੀਰ ਦਰਬਾਰ ਵਿਚ ਆਕੇ ਪਰਮਾਰਥਕ, ਸਦਾਚਾਰਕ ਤੇ ਆਰਥਕ ਚਰਚਾ ਕਰਨ ਲੱਗੇ। ਇਨ੍ਹਾਂ ਬਹਿਸਾਂ-ਵਿਚਾਰਾਂ ਵਿਚ ਪ੍ਰਗਟ ਹੋਏ ਨੁਕਤੇ ਆਪ ਨੇ ਅਕਾਲ ਉਸਤਤਿ ਵਿਚ ਗੁੰਨੇ ਜੋ ਰਚਨਾ ਵੱਖ ਵੱਖ ਸਮਿਆਂ ਵਿਚ ਲਿਖੀ ਤੇ ਸੰਮਤ 1755 ਬਿ. (1698 ਈ.) ਤੋਂ ਪਹਿਲਾਂ ਹੀ ਸੰਪੂਰਣ ਹੋਈ।[16]

ਸੰਮਤ 1747-48 ਬਿ. (1690-91 ਈ.) ਵਿਚ ਜਦੋਂ ਦਸਮ ਪਿਤਾ ਦੇ ਜੋਗੀਆਂ, ਵੈਰਾਗੀਆਂ, ਸੰਨਿਆਸੀਆਂ ਤੇ ਹੋਰਾਂ ਵੱਲੋਂ ਪਰਖ-ਪ੍ਰਤਾਵੇ ਹੋ ਰਹੇ ਸਨ ਉਦੋਂ ਵੈਸਾਖੀ ਤੇ ਦੀਵਾਲੀ ਦੇ ਮੌਕਿਆਂ ਉਤੇ ਹੋਰ ਲੋਕਾਂ ਦੇ ਨਾਲ ਨੂਪ ਕੌਰ ਲਾਹੌਰ ਦੀ ਖਤ੍ਰੇਟੀ ਤੇ ਹੋਰ ਸੁੰਦਰੀਆਂ ਵੀ ਆਈਆਂ ਜਿਨ੍ਹਾਂ ਆਪਣੇ ਛੱਲ-ਛਿੱਦ੍ਰਾਂ ਰਾਹੀਂ ਗੁਰੂ ਸਾਹਿਬ ਨੂੰ ਚਰਿਤ੍ਰਕ ਇਮਿਤਿਹਾਨ ਵਿੱਚ ਪਾਣ ਦਾ ਯਤਨ ਕੀਤਾ, ਪਰ ਉਹ ਆਪਣੇ ਉੱਚ-ਆਚਰਣ ਦੀ ਪ੍ਰਤਿੱਗਿਆ ਵਿੱਚ ਦ੍ਰਿੜ੍ਹ ਰਹੇ। ਲੇਕਿਨ ਉਨ੍ਹਾਂ ਆਪਣੇ ਸਿੱਖਾਂ ਤੇ ਸੰਤ-ਸਿਪਾਹੀਆਂ ਨੂੰ ਨਾਰੀਆਂ ਦੇ ਛੱਲ-ਛਿੱਦ੍ਰਾਂ ਤੋਂ ਬਚਣ ਅਤੇ ਕਾਮ ਸੰਜਮ ਤੇ ਪਰ-ਨਾਰੀ ਗਮਨ ਪ੍ਰਤਿ ਸੁਚੇਤ ਕਰਨ ਦੇ ਖਿਆਲ ਨਾਲ ਖਪਯਾਨੇ ਕਲਮ-ਬੰਦ ਕਰਨੇ ਅਰੰਭ ਕਰ ਦਿੱਤੇ। ਉਨ੍ਹਾਂ ਦਾ ਇਸ ਸੰਬੰਧੀ ਕਥਨ ਹੈ:

ਅਰਘ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਨ ਪਾਯੋ ਜਾਇ॥
ਤਊ ਤਿਹਾਰੀ ਕ੍ਰਿਪਾ ਤੇ ਕਛੂ ਕਛੂ ਕਹੋਂ ਬਨਾਇ॥

(ਚਰਿਤ੍ਰੋਪਖਯਾਨ, 'ਦਸਮ ਗ੍ਰੰਥ', ਪੰਨਾ 813)

ਸੋਲਵੇਂ ਚਰਿਤ੍ਰ ਵਿਚ ਆਪ ਨੇ ਹੋਰ ਸੰਕੇਤ ਦਿੱਤਾ ਹੈ;

ਤੀਰ ਸਤੁਦ੍ਰਵ ਕੇ ਹੁਤੋ ਰਹਤ ਰਾਇ ਸੁਖ ਪਾਇ॥
ਦਰਬ ਹੇਤਿ ਤਿਹ ਠੌਰ ਹੀ ਰਾਜਮਨੀ ਇਕ ਆਇ॥
ਛਜਿਯ ਜਾ ਕੋ ਨਾਮ ਸਕਲ ਜਗ ਜਾਨ ਹੀ।
ਛਮੀਆ ਵਾਕੀ ਨਾਮ ਹਿਤੂ ਪਹਿਚਾਨਈ॥

(ਚਰਿਤ੍ਰੋਪਖਯਾਨ,'ਦਸਮ ਗ੍ਰੰਥ', ਪੰਨਾ 830)

ਤਬੈ ਹਾਇ ਇੰਗ੍ਰਿਤਿ ਆਏ ਸੁਲਣ ਐਸੋ ਕਿਯੋ॥
ਭਲੋ ਜਤਨ ਸੋ ਗਯਿ ਧਰਮ ਅਬ ਮੈਂ ਲਿਯੋ॥
ਦੇਸਿ ਦੇਸ੍ਰਿ ਨਿਜੁ ਪ੍ਰਭ ਕੀ ਪ੍ਰਭਾ ਬਖੇਰ੍ਰਿ ਹੋ॥
ਹੇ ਆਨ ਤ੍ਰਿਅ ਕਹੁ ਬਹਿਰ ਨ ਕਬਹੂੰ ਹਰਿ ਹੋ॥
ਵਹੈ ਪ੍ਰਤੱਗਯਾ ਤਦਨਿ ਤੇ ਬਿਆਪਤ ਮੋਹਿਯੋ ਮਾਹਿ॥
ਤਾਂ ਦਿਨ ਪਰ ਨਾਰਿ ਕੋ ਹੇਰ ਤੁ ਕਬਹੂ ਨਾਹਿ॥

(ਚਰਿਤ੍ਰੋਪਖਯਾਨ ਚਰਿਤ੍ਰ 16, 'ਦਸਮ ਗ੍ਰੰਥ', ਪੰਨਾ 833)

ਇਨ੍ਹਾਂ 405 ਪਖਯਾਣਿਆਂ ਦਾ ਨਾਮ ਆਪ ਨੇ ਚਰਿਤ੍ਰੋਪਖਯਾਨ ਰੱਖ ਕੇ ਇਨ੍ਹਾਂ ਦੇ ਸਮੂੰਹਣ ਹੋਣ ਦਾ ਸੰਮਤ ਸਤਾਰਾਂ ਸੌ ਤ੍ਰਿਵੰਜਾਹ ਭਾਦਰੋਂ ਸੁਦੀ ਅਸ਼ਟਮੀ ਐਤਵਾਰ ਸਤਲੁਜ ਕੰਢੇ ਦਾ ਹੀ ਦੱਸਿਆ ਹੈ। ਉਨ੍ਹਾਂ ਦਾ ਕਥਨ ਵੇਖੋ:

ਸੰਮਤ ਸਤ੍ਰਹ ਸਹਸ ਭਣਿਜੈ॥ ਅਰਧ ਸਹਸ ਫੁਨਿ ਤੀਨ ਕਹਿਜੈ॥
ਭਾਦ੍ਰਵ ਸੁਦਿ ਅਸਟਮੀ ਰਵਿਵਾਰਾ॥ ਤੀਰ ਸੁਤੱਦ੍ਰਵ ਗ੍ਰੰਥ ਸੁਧਾਰਾ॥

(ਚਰਿਤ੍ਰੋਪਖਯਾਨ, 'ਦਸਮ ਗ੍ਰੰਥ', ਪੰਨਾ 1388)

'ਬਚਿੱਤ੍ਰਨਾਟਕ' ਵੀ ਸੰਮਤ ਸਤਾਰਾਂ ਸੌ ਚੁਰੰਜਾਹ (1697 ਈ.) ਵਿਚ ਹੀ ਪਰਮਾਤਮਾ ਦੇ ਸਮੁੱਚੇ ਪ੍ਰਤਾਪ ਦੇ ਵਰਨਣ ਲਈ ਸ਼ੁਰੂ ਕੀਤਾ ਗਿਆ। ਉਨ੍ਹਾਂ ਦੇ ਸਾਮ੍ਹਣੇ ਅਕਾਲ ਉਸਤਤਿ ਵਿਚ ਹੀ ਇਕ ਪ੍ਰਸ਼ਨ ਸੀ:

ਏਕ ਸਮੇਂ ਸ੍ਰੀ ਆਤਮਾ ਉਚਰ ਸੋ ਮਤਿ ਸਿਉ ਬੈਨ॥
ਸਭ ਪ੍ਰਤਾਪ ਜਗਦੀਸ਼ ਕੋ ਕਹੋ ਸਕਲਿ ਬਿਧਿ ਤੈਨ॥

(ਅਕਾਲ ਉਸਤਤਿ, 'ਦਸਮ ਗ੍ਰੰਥ', ਪੰਨਾ 30)

ਇਸ ਪ੍ਰਸ਼ਨ ਦੀ ਅਹਿਮੀਅਤ ਅਤੇ ਕਠਿਨਾਈ ਦਾ ਖਿਆਲ ਕਰਦਿਆਂ ਆਪ ਨੇ ਫੁਰਮਾਇਆ ਹੈ:

ਸੂਛਮ ਰੂਪ ਨਾ ਬਰਨਾ ਜਾਈ॥
ਬਿਰਧ ਸਰੂਪਹਿ ਕਹੋ ਬਨਾਈ॥
ਤੁਮਰੀ ਪ੍ਰਭ-ਭਗਤੀ ਜਬ ਗਹਿ ਹੋ॥
ਛੋਹਿ ਕਥਾ ਤਬ ਹੀ ਸਬ ਕਹਿ ਹੋਂ॥
ਅਬ ਮੈਂ ਕਹੋਂ ਸੁ ਅਪਨੀ ਕਥਾ॥
ਸੋਢੀ ਬੰਸ ਉਪਜਿਆ ਜਥਾ॥
ਪ੍ਰਿਥਮ ਕਥਾ ਸੰਛੇਪ ਤੇ ਕੋ ਸੁ ਹਿਤ ਚਿਤਲਾਇ॥
ਬਹੁਰ ਬਡੋ ਬਿਸਥਾਰ ਕੈ ਕਹਿ ਹਉਂ ਸਭੋ ਸੁਨਾਇ॥

(ਬਚ੍ਰਿਤ ਨਾਟਕ, 'ਦਸਮ ਗ੍ਰੰਥ', ਪੰਨਾ 47)

'ਅਪਨੀ ਕਥਾ' ਗੁਰੂ ਸਾਹਿਬ ਦੇ ਆਪਣੇ ਵੰਸ਼ ਤੇ ਨਿੱਜ ਦੀ ਕਥਾ ਹੈ, ਜਿਸ ਵਿਚ ਉਨ੍ਹਾਂ ਨੇ ਸੰਮਤ ਸਤਾਰਾਂ ਸੌ ਪਚਵੰਜਾਹ ਬਿ. (1698 ਈ.) ਤਕ ਦੇ ਵਰਤ ਚੁੱਕੇ ਵਾਕਿਆਤ ਨੂੰ ਬਿਆਨ ਕੀਤਾ ਹੈ। ਇਸ ਦੇ ਨਾਲ ਹੀ ਉਕਤ ਉਠਾਏ ਗਏ ਪ੍ਰਸ਼ਨ ਦੇ ਜਵਾਬ ਲਈ ਇਸ

ਮਹਾਨ ਕਥਾ ਦੀ ਸਿਰਜਣਾ ਪ੍ਰਤਿ ਸੰਕੇਤ ਦਿੰਦਿਆ ਲਿਖਿਆ ਹੈ:

ਅਬ ਜੋ ਜੋ ਮੈ ਲਖੇ ਤਮਾਸ਼ਾ॥ ਸੋ ਸੋ ਕਰੋ ਤੁਮੈ ਅਰਦਾਸਾ॥
ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ॥ ਸੋ ਤਟ-ਦਾਸ ਉਚਾਰਤ ਜੈ ਹੈ॥
ਜਿਹ ਜਿਹ ਬਿਧਿ ਮੈਂ ਲਖੇ ਤਮਾਸਾ॥ ਚਾਹਤ ਤਿਨ ਕੌ ਕਿਯੌ ਪ੍ਰਕਾਸ਼ਾ॥
ਜੋ ਜੋ ਜਨਮ ਪੂਰਬਲੇ ਹੇਰੇ॥ ਕਹਿ ਸੋ ਪ੍ਰਭ ਪਰਾਕ੍ਰਮ ਤੇਰੇ॥

(ਬਚ੍ਰਿਤ ਨਾਟਕ, ਅਧਿਆਇ 14, 'ਦਸਮ ਗ੍ਰੰਥ', ਪੰਨਾ 73)

ਅਕਾਲ ਪੁਰਖ ਦੇ ਪ੍ਰਤਾਪ ਨੂੰ ਦੱਸਣ ਲਈ ਆਪ ਨੇ ਚਾਲੂ ਜੁਗ ਚੌਕੜੀ ਦਾ ਸਮਾਂ ਚੁਣਿਆ, ਉਸ ਲਈ ਪਹਿਲਾ ਕਉਤਕ ਜੋ ਜਗਦੀਸ਼ ਨੇ ਚੰਡੀ ਦੇ ਰੂਪ ਵਿਚ ਵਰਤਾਇਆ ਸੀ, ਇਸ ਪ੍ਰਸੰਗ ਨੂੰ ਪਹਿਲਾਂ ਸੰਮਤ 1741-42 ਬਿ. (1684-85 ਈ.) ਵਿਚ 'ਚੰਡੀ ਚਰਿਤ੍ਰ ਉਕਤਿ ਬਿਲਾਸ' ਨਾਮ ਹੇਠ ਲਿਖ ਚੁੱਕੇ ਸਨ। ਇਸੇ ਦੀ ਇਕ ਹੋਰ ਵੰਨਗੀ ਉਨ੍ਹਾਂ ਚੰਡੀ ਚਰਿਤ੍ਰ ਤ੍ਰਾਬੀ ਮਹਾਤਮ ਦਾ ਨਾਮ ਦਿੱਤਾ ਅਤੇ ਇਸੇ ਕਥਾ ਦਾ ਪੰਜਾਬੀ ਰੂਪ 'ਵਾਰ ਭਗਉਤੀ ਜੀ ਕੀ' ਨਾਲ ਮਿਲਾ ਕੇ ਅਪਨੀ ਕਥਾ ਤੋਂ ਬਾਅਦ ਰੱਖ ਦਿੱਤਾ। ਇਸੇ ਵਰ੍ਹੇ ਆਪ ਨੇ ਵਿਸ਼ਨੂੰ ਦੇ ਚਹਵੀਆਂ ਅਵਤਾਰਾਂ ਦੀ ਕਥਾ ਸੰਖੇਪ ਨਾਲ ਉਚਾਰਣ ਕੀਤੀ। ਇਨ੍ਹਾਂ ਵਿਚੋਂ ਪਹਿਲੇ ਲਿਖੀਆਂ 'ਕ੍ਰਿਸ਼ਨਾਵਤਾਰ' ਤੇ 'ਰਾਮਾਵਤਾਰ' ਕਥਾਵਾਂ ਨੂੰ ਇਨ੍ਹਾਂ ਨਾਲ ਟਿਕਾਣੇ ਸਿਰ ਰਖਵਾ ਦਿੱਤਾ। ਇਸ ਦੇ ਨਾਲ ਹੀ ਮਗਰਲੇ ਤਿੰਨਾਂ ਅਵਤਾਰਾਂ: ਅਰਜਨ, ਬੋਧ ਤੇ ਨਿਹਕਲੰਕੀ ਦੀ ਕਥਾ ਲਿਖ ਕੇ ਨਾਲ ਉੱਪ-ਅਵਤਾਰਾਂ: ਸੱਤ ਬ੍ਰਹਮਾ ਦੇ ਤੇ ਦੋ ਰੁਦਨ ਦੇ ਵੀ ਲਿਖੇ ਹਾਲਾਤ ਨਾਲ ਰੱਖ ਲਏ।[17] ਸ਼ਬਦ ਰਾਗਾਂ ਦੇ ਅਤੇ '32 ਸ੍ਵਈਏ' ਵੀ ਇਸੇ ਸਮੇਂ ਦੀ ਕ੍ਰਿਤ ਹਨ। ਇਨ੍ਹਾਂ ਰਚਨਾਵਾਂ ਦੀ ਸਿਰਜਣਾ ਦਾ ਮੂਲ ਕਾਰਨ ਇਹੋ ਦੱਸਿਆ ਹੈ ਕਿ ਜਗਦੀਸ਼ ਦੇ ਪ੍ਰਤਾਪ ਦੇ ਬਿਆਨ ਲਈ ਪ੍ਰਭੂ ਦੇ ਪ੍ਰਤੱਖ ਰੂਪਾਂ ਭਾਵ ਅਵਤਾਰਾਂ ਦਾ ਵਰਨਣ ਕੀਤਾ ਹੈ। ਭਾਵੇਂ ਉਨ੍ਹਾਂ ਇਨ੍ਹਾਂ ਅਵਤਾਰ-ਕਥਾਵਾਂ ਵਿਚ ਨਾਲ ਹੀ ਅਕਾਲ ਪੁਰਖ ਦੀ ਉਸਤਤਿ ਵੀ ਕੀਤੀ ਹੈ ਅਤੇ ਅਵਤਾਰ-ਪ੍ਰਸਤੀ ਪ੍ਰਤਿ ਸਭ ਭੁਲੇਖਿਆਂ ਦਾ ਨਿਵਾਰਣ ਵੀ, ਪਰ ਇਸ਼ਟ ਉਪਾਸਨਾ ਸੰਬੰਧੀ ਪੈਣ ਵਾਲਿਆਂ ਭੁਲੇਖਿਆਂ ਦੇ ਸਮਾਧਾਨ ਲਈ ਉਨ੍ਹਾਂ ਇਨ੍ਹਾਂ ਸ਼ਬਦਾਂ ਤੇ ਸ੍ਵਈਆਂ ਵਿਚ ਸਪਸ਼ਟ ਭਾਂਤ ਸਭ ਸੰਕੇ ਦੂਰ ਕੀਤੇ ਹਨ। ਇਸੇ ਸਮੇਂ 'ਗਿਆਨ ਪ੍ਰਬੋਧ ਗ੍ਰੰਥ' ਦੀ ਰਚਨਾ ਵੀ ਆਤਮਾ ਵੱਲੋਂ ਪਰਮਾਤਮਾ ਦੇ ਹਜ਼ੂਰ ਕੀਤੇ ਚਾਰ ਵਿਵਹਾਰਕ ਸਵਾਲਾਂ ਦਾ ਨਿਰਣੈ ਹੈ, ਜਿਹਾ ਕਿ ਗ੍ਰੰਥ ਕਰਤਾ ਜੀ ਦਾ ਫ਼ੁਰਮਾਨ ਹੈ:

ਇਕ ਕਰਯੋ ਪ੍ਰਸ਼ਨ ਆਤਮਾ ਦੇਵ॥ ਅਨਭੰਗ ਰੂਪ ਅਨਿਭਉ ਅਭੇਵ॥
ਯਹ ਚਤਰ ਵਰਗ ਸੰਸਾਰ ਦਾਨ॥ ਕਿਹੁ ਚਤੁਰ ਵਰਗ ਕਿਜੈ ਵਖਿਆਨ॥
ਇਕ ਰਾਜ ਧਰਮ ਇਕ ਦਾਨ ਧਰਮ॥ ਇਕ ਭੋਗ ਧਰਮ ਇਕ ਮੋਛ ਧਰਮ॥
ਇਕ ਚਤੁਰ ਵਰਗ ਸਭ ਜਗ ਭਣੰਤ॥ ਸੇ ਆਤਮਹ ਪਰਾਤਮਾ ਪੁਛੰਤ॥
ਬਰਨਣ ਕਰਹੁ ਤੁਮ ਪ੍ਰਥਮ ਦਾਨ॥ ਜਿਮ ਦਾਨ ਕੀਨੇ ਨ੍ਰਿਪਾਨ॥
ਸਤਿਜੁਗ ਕਰਮ ਸੁਰ ਦਾਨੋ ਦੰਤ॥ ਭੂਮਾਦਿ ਦਾਨ ਕੀਨੇਂ ਅਕੰਥ॥

(ਗਿਆਨ ਪ੍ਰਬੋਧ ਗ੍ਰੰਥ, 'ਦਸਮ ਗ੍ਰੰਥ', ਪੰਨਾ 138)

'ਗਿਆਨ ਪ੍ਰਬੋਧ ਗ੍ਰੰਥ' ਵਿਚ ਕੇਵਲ 'ਦਾਨ ਧਰਮ' ਦਾ ਵਿਚਾਰ ਹੀ ਆਇਆ ਹੈ। ਮੁਮਕਿਨ ਹੈ ਕਿ 'ਰਾਜ ਧਰਮ' ਤੇ 'ਭੋਗ ਧਰਮ' ਦਾ ਉਲੇਖ 'ਚਰਿਤ੍ਰੋਪਖਯਾਨ' ਹੀ ਹੋਵੇ ਤੇ ਮੋਖ ਧਰਮ 'ਜਾਪੁ' 'ਤੇ 'ਅਕਾਲ ਉਸਤਤਿ' ਵਾਲੇ ਛੰਦਾਂ ਨੂੰ ਸਮਝਿਆ ਹੋਏ। 'ਅਸਫੋਟਕ ਛੰਦ' ਸੰਮਤ 1755 ਤੋਂ ਬਾਅਦ ਦੇ ਅਰਸੇ ਦੀ ਰਚਨਾ ਹੈ। 'ਜ਼ਫ਼ਰਨਾਮਾ' ਤੋਂ ਹਿਕਾਯਤਾ ਸੰਮਤ 1762-63 ਬਿ. (1705-06ਈ.) ਵਿਚ ਔਰੰਗਜ਼ੇਬ ਨੂੰ ਭੇਜੀ ਅਰਜਦਾਸਤ ਤੇ ਹਕੀਕਤ ਦੱਸਣ

ਵਾਸਤੇ ਲਿਖੀ ਚਿੱਠੀ ਹੈ। ਇਸ ਦਾ ਹਵਾਲਾ ਔਰਗਜ਼ੇਬ ਦੇ ਖਾਸ ਮੁਨਸ਼ੀ ਮਿਰਜ਼ਾ ਅਨਾਯਤੁੱਲਾ ਖ਼ਾਨ ਇਸਮੀ ਦੇ ਸੰਪਾਦਨ ਕੀਤੇ 'ਅਹਿ ਕਾਮਿ ਆਲਮਗੀਰੀ' ਦੀ ਸੈਂਚੀ[18] ਦੇ ਪੰਨੇ 7-8 ਉੱਤੇ ਮਿਲਦਾ ਹੈ, ਜੋ ਰਿਆਸਤ ਰਾਮਪੁਰ ਦੇ ਕੁਤਬਖਾਨੇ ਵਿਚ ਸੰਭਾਲੀ ਪਈ ਹੈ। ਇਸ ਕਰਮ ਅਨੁਸਾਰ ਸਾਰੇ 'ਦਸਮ ਗ੍ਰੰਥ' ਦੀ ਰਚਨਾ ਉਨ੍ਹਾਂ ਦੀ ਆਪਣੀ ਲਿਖਿਤ ਗਵਾਹੀ ਦੇ ਅਨੁਸਾਰ ਸਾਰੇ 'ਦਸਮ ਗ੍ਰੰਥ' ਦੀ ਰਚਨਾ ਉਨ੍ਹਾਂ ਦੀ ਆਪਣੀ ਲਿਖਿਤ ਗਵਾਹੀ ਦੇ ਅਨੁਸਾਰ ਉਨ੍ਹਾਂ ਦੀ ਨਿੱਜ ਕ੍ਰਿਤ ਸਪੱਸ਼ਟ ਭਾਂਤ ਸਿੱਧ ਹੋ ਜਾਂਦੀ ਹੈ।

ਨਵ-ਸੰਕਲਨ:-

ਇਹ ਇਤਿਹਾਸਕ ਤੱਥ ਹੈ ਕਿ ਸੰਮਤ1757 ਬਿ. (1700 ਈ.) ਅਤੇ ਸੰਮਤ 1762 ਬਿ. (1705 ਈ.) ਦੇ ਜੰਗਾਂ-ਯੁੱਧਾਂ ਵਿਚ ਹੋਰ ਬਹੁ-ਮੁੱਲੇ ਸਾਹਿਤਿਕ ਭੰਡਾਰ ਦੇ ਨਾਲ 'ਦਸਮ ਗ੍ਰੰਥ' ਦੇ ਅਮੋਲਕ ਖਰੜੇ ਵੀ ਜੰਗਾਂ ਵਿਚ ਨਸ਼ਟ ਭ੍ਰਸ਼ਟ ਹੋ ਗਏ ਜਾਂ ਸਿਰਸਾ ਨਦੀ ਦੀ ਭੇਟ ਹੋ ਗਏ। ਦਸਮ ਪਿਤਾ ਦੇ ਪ੍ਰਭ ਲੋਕ ਪਿਆਨਾ ਕਰ ਜਾਣ ਤੋਂ ਤਿੰਨ ਵਰ੍ਹੇ ਬਾਅਦ ਸ਼ਾਹ ਆਲਮ ਬਹਾਦਰ ਸ਼ਾਹ ਨੇ ਲਾਹੌਰ ਨੇੜੇ ਆਲੂਵਾਲ ਪਿੰਡ ਵਿਚ ਆਪਣੇ ਜਨਮੋਤਸਵ ਮਨਾਉਣ ਦੀ ਖ਼ੁਸ਼ੀ ਵਿਚ 30 ਦਸੰਬਰ, 1711 ਈ. ਨੂੰ 'ਚੱਕ ਗੁਰੂ'(ਅੰਮ੍ਰਿਤਸਰ) ਦੀ ਜ਼ਬਤ ਹੋਈ ਜਾਗੀਰ ਮਾਤਾ ਸੁੰਦਰੀ ਜੀ ਨੂੰ ਬਹਾਲ ਕਰ ਦਿੱਤੀ। ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਲਈ ਗ੍ਰੰਥੀ ਥਾਪਿਆ ਅਤੇ ਨਾਲ ਹੀ ਦਸਵੇਂ ਪਾਤਿਸ਼ਾਹ ਦੀ ਬਾਣੀ ਇਕੱਤ੍ਰ ਕਰਨ ਵਾਸਤੇ ਵੀ ਆਗਿਆ ਕੀਤੀ। ਭਾਈ ਮਨੀ ਸਿੰਘ ਜੀ ਨੂੰ ਜਿੱਥੋਂ ਜਿੱਥੋਂ ਦਸਮ ਪਾਤਿਸ਼ਾਹ ਦੀ ਰਚਨਾ ਦੀਆਂ ਪੋਥੀਆਂ ਲੱਭੀਆਂ, ਉਨ੍ਹਾਂ ਦੇ ਆਧਾਰ ਉਤੇ ਦਸਵੇਂ ਪਾਤਿਸ਼ਾਹ ਦੇ ਗ੍ਰੰਥ ਦਾ ਨਵੇਂ ਸਿਰੇ ਤੋਂ ਸੰਪਾਦਨ ਕਰ ਕੇ ਇਸ ਨੂੰ 'ਆਦਿ ਗ੍ਰੰਥ' ਨਾਲ ਮਿਲਾ ਕੇ ਇਕ ਮਿਸਲ ਤਿਆਰ ਕਰ ਲਈ। ਇਸ ਖੋਜ-ਘਾਲ ਦਾ ਪਤਾ ਸਾਨੂੰ ਭਾਈ ਮਨੀ ਸਿੰਘ ਜੀ ਵੱਲੋਂ ਅੰਮ੍ਰਿਤਸਰ ਤੋਂ ਦਿੱਲੀ ਮਾਤਾ ਸੁੰਦਰੀ ਜੀ ਨੂੰ ਲਿਖੀ ਚਿੱਠੀ ਮਿਤੀ 22 ਵੈਸਾਖ ਸੰਮਤ 1775 ਬਿ. (19 ਅਪ੍ਰੈਲ,1718 ਈ.) ਤੋਂ ਲੱਗਦਾ ਹੈ ਜਿਸ ਵਿਚ ਉਨ੍ਹਾਂ ਨੇ ਪੰਜਾਬ ਵਿਚ ਖਾਲਸੇ ਉਤੇ ਹੋ ਰਹੇ ਜਬਰ ਅਤੇ ਸਿੰਘਾਂ ਦੇ ਪਰਬਤਾਂ ਵਿਚ ਲੁਕ ਛਿਪ ਕੇ ਸਮਾਂ ਕੱਟਣ ਦੇ ਹਾਲਾਤਾਂ ਦੇ ਨਾਲ 'ਦਸਮ ਗ੍ਰੰਥ' ਦੀਆਂ ਮਿਲੀਆਂ ਪੋਥੀਆਂ ਦਾ ਉਲੇਖ ਹੈ।[19] ਭਾਈ ਮਨੀ ਸਿੰਘ ਜੀ ਦੀਆਂ ਦਿੱਲੀ ਮਾਤਾ ਸੁੰਦਰੀ ਜੀ ਨੂੰ ਭੇਜੀਆਂ ਪੋਥੀਆਂ ਦੀ ਨਕਲ ਤੋਂ ਮਾਤਾ ਸਾਹਿਬ ਦੇ ਮਹਿਲਾਂ ਵਿਚ ਭਾਈ ਸ਼ੀਹਾ ਸਿੰਘ ਨੇ ਤਰਤੀਬ ਦੇ ਕੇ ਇਕ ਹੋਰ ਮਿਸਲ ਵੀ ਤਿਆਰ ਕਰ ਲਈ। ਇਸ ਤਰ੍ਹਾਂ ਭਾਈ ਮਨੀ ਸਿੰਘ ਜੀ ਦੇ ਯਤਨਾਂ ਸਦਕਾ ਦਸਮ ਪਿਤਾ ਦੀ ਪ੍ਰਾਪਤ ਰਚਨਾ 'ਦਸਮ ਗ੍ਰੰਥ' ਦੇ ਰੂਪ ਵਿਚ ਸੁਰੱਖਿਅਤ ਹੋ ਗਈ।

'ਦਸਮ ਗ੍ਰੰਥ ਦੀਆਂ ਮਹੱਤਵਪੂਰਨ ਬੀੜਾਂ':

ਭਾਈ ਮਨੀ ਸਿੰਘ ਵਾਲੀ ਬੀੜ (ਜੋ ਗੁਰੂ ਗ੍ਰੰਥ ਸਾਹਿਬ ਸਮੇਤ ਹੈ), 2-ਅਨੰਦਪੁਰੀ ਬੀੜ, 3-ਅਕਾਲ ਤਖਤ, ਸ੍ਰੀ ਅੰਮ੍ਰਿਤਸਰ ਵਿਚ ਪਈ ਬੀੜ (ਜੋ ਮਿਸਲ ਪਟਨਾ ਦੀ ਨਕਲ ਹੈ), 4-ਦੀਵਾਨਖਾਨਾ ਸੰਗਰੂਰ ਵਿਚ ਸਾਂਭੀ ਮਿਸਲ, 5-ਗੁਰਦੁਆਰਾ ਮੋਤੀ ਬਾਗ, ਪਟਿਆਲਾ ਵਿਚ ਸਾਂਭੀ ਮਿਸਲ, 6-ਤਖਤ ਪਟਨਾ ਸਾਹਿਬ ਦੀ ਮਿਸਲ, 7-ਪਟਨੇ ਦੇ ਗ੍ਰੰਥੀ ਭਾਈ ਸੁੱਖਾ ਸਿੰਘ ਵਾਲੀ ਖਾਸ ਬੀੜ, 8-ਬਾਬਾ ਦੀਪ ਸਿੰਘ ਵਾਲੀ ਬੀੜ ਦਮਦਮਾ ਸਾਹਿਬ। 'ਦਸਮ ਗ੍ਰੰਥ' ਦੀਆਂ ਸਭ ਬੀੜਾਂ ਵਿੱਚ ਸਾਰੇ ਵੱਡੇ ਗ੍ਰੰਥ ਤੇ ਬਾਣੀਆਂ ਮੌਜੂਦ ਹਨ, ਸਿਰਫ਼

ਇਨ੍ਹਾਂ ਦੀ ਥਾਂ ਹੀ ਅੱਗੇ ਪਿੱਛੇ ਹੀ ਹੈ। ਭਾਈ ਰਣਧੀਰ ਸਿੰਘ ਜੀ ਨੇ 'ਭਾਈ ਮਨੀ ਸਿੰਘ ਵਾਲੀ ਬੀੜ' ਅਤੇ ਪਟਨੇ ਦੀ ਮਿਸਲ ਨੂੰ ਪ੍ਰਮਾਣੀਕ ਮੰਨਿਆ ਹੈ। ਇਨ੍ਹਾਂ ਮਿਸਲਾਂ ਨਾਲ ਮਿਲਦੀ ਜੁਲਦੀ ਇਕ ਹੋਰ ਬੀੜ ਗੁਰਦੁਆਰਾ ਭਾਈ ਤਾਰਾ ਸਿੰਘ ਕਲਕੱਤਾ ਵਿਚ ਮੌਜੂਦ ਹੈ ਅਤੇ ਇਕ ਹੋਰ ਸੰਮਤ 1840 ਬਿ. ਦੀ ਲਿਖੀ ਬੀੜ ਗੁਰਦੁਆਰਾ ਛੋਟੀ ਸੰਗਤਿ ਭੂਲਾ ਪਟੀ ਕਲਕੱਤਾ ਵਿੱਚ ਸਸ਼ੋਭਿਤ ਹੈ, ਜਿਸ ਦੀ ਤਰਤੀਬ ਪ੍ਰਚਲਿਤ ਛਾਪੇ ਦੀਆਂ ਬੀੜਾਂ ਨਾਲ ਮਿਲਦੀ ਹੈ।[20] ਇਸ ਤਰ੍ਹਾਂ ਹੁਣ ਛਾਪੇ ਦੇ ਰੂਪ ਵਿਚ ਆਈਆਂ 'ਦਸਮ ਗ੍ਰੰਥ' ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਦਾ ਸੰਗ੍ਰਹਿ ਹੈ, ਜਿਸ ਵਿਚ ਹੋਰ ਕਿਸੇ ਦਰਬਾਰੀ ਕਵੀ ਲਈ ਕੋਈ ਰਚਨਾ ਸ਼ਾਮਿਲ ਨਹੀਂ।

**ਕਾਵਿ-ਛਾਪਾਂ ਦਾ ਭੇਦ:**

'ਦਸਮ ਗ੍ਰੰਥ' ਵਿਚ ਦਸਮ ਪਿਤਾ ਨੇ ਆਪਣਾ ਅਸਲ ਨਾਮ ਸਿਰਫ਼ ਇਕੋ ਥਾਂ ਪ੍ਰਗਟ ਕੀਤਾ ਹੈ। ਬਹੁਤ ਥਾਈ 'ਰਾਮ' 'ਸਯਾਮ' ਤੇ 'ਕਾਲ' ਉਪਨਾਮ ਹੀ ਵਰਤੇ ਹਨ। ਇਕ ਥਾਂ ਆਪਣੇ ਨਾਮ ਦੇ ਸਮਾਨਰਥੀ 'ਹਰਿ' ਛਾਪ ਵੀ ਵਰਤੀ ਹੈ। ਹੁਣ ਇਨਾਂ, ਕਾਵਿ ਛਾਪਾਂ ਦਾ ਅਸਲ ਭੇਦ ਸਮਝੇ ਬਿਨਾਂ ਜਾਂ ਕਿਸੇ ਭੁਲੇਖੇ ਵਸ ਇਹ ਕਿੰਤੂ ਕਰਨਾ ਕਿ ਸੰਪੂਰਣ 'ਦਸਮ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰਚਿਆ ਨਹੀਂ ਇਸ ਵਿਚ ਕੁਝ ਦਰਬਾਰੀ ਕਵੀਆਂ ਦੀ ਰਚਨਾ ਵੀ ਸ਼ਾਮਿਲ ਹੈ, ਇਸ ਦਾ ਨਿਵਾਰਣ ਵੀ ਜ਼ਰੂਰੀ ਹੈ। ਇਸ ਗ੍ਰੰਥ ਦੀਆਂ ਸੰਮੂਹ ਰਚਨਾਵਾਂ ਦੇ ਸੰਪੂਰਣ ਭਾਂਤ ਗੁਰੂ-ਕਿਤ੍ਰ ਹੋਣ ਸੰਬੰਧੀ ਅਸੀਂ ਦਸਮ ਪਿਤਾ ਦੇ ਕਥਨਾਂ ਨੂੰ ਪਹਿਲੇ ਗੌਲ ਆਏ ਹਾਂ। 'ਅਪਨੀ ਕਥਾ' ਵਿੱਚ ਉਨ੍ਹਾਂ ਨੇ ਸਪਸ਼ਟ ਭਾਂਤ ਨਿੱਜ ਵੇਰਵੇ ਦਿੱਤੇ ਹਨ। ਇੱਥੇ ਕਿੱਧਰੇ ਵੀ ਉਨ੍ਹਾਂ ਆਪਣਾ ਉਪਨਾਮ ਨਹੀਂ ਵਰਤਿਆ। ਲੇਕਿਨ ਜਾਤ ਖਾਸ ਦੇ ਸਾਰੇ ਵਾਕਿਆਤ ਦੇ ਪਰੱਤਖ ਦਰਸ਼ਨ ਜ਼ਰੂਰ ਕਰਾ ਦਿੱਤੇ ਹਨ। 'ਚੰਡੀ ਚਰਿਤ੍ਰ' ਵਿੱਚ ਆਪ ਨੇ ਆਪਣਾ ਉੱਪਨਾਮ ਸਯਾਮ ਅਨੇਕ ਛੰਦਾਂ ਵਿਚ ਵਰਤਿਆ ਹੈ, ਜੋ ਸਾਫ਼ ਸਿੱਧ ਕਰਦਾ ਹੈ ਕਿ 'ਸਯਾਮ' ਕਵੀ ਹੀ ਆਪਨੀ ਕਥਾ ਦਾ ਨਾਇਕ ਹੈ ਜੋ ਅਸਲ ਵਿਚ ਦਸਮ ਪਿਤਾ ਦਾ ਹੀ ਉਪਨਾਮ ਹੈ। ਬਚਿਤ੍ਰਨਾਟਕ ਚੂੰਕਿ ਪ੍ਰਸੰਗ ਕਰਮ-ਬੱਧ ਗ੍ਰੰਥ ਹੈ, ਜਿਸ ਦੇ ਕਈ ਅਧਿਆਇ ਹਨ, ਇਸ ਲਈ ਵੱਡੇ ਸਿਰਲੇਖ ਤੋਂ ਬਾਅਦ ਇਸ ਦੇ ਹਰ ਭਾਗ ਤੇ ਅਧਿਆਵਾਂ ਦੇ ਛੋਟੇ ਸਿਰਨਾਂਵਿਆਂ ਨਾਂ ਦੇ ਸ੍ਰੀ ਮੁਖਵਾਕ ਪਾਤਿਸ਼ਾਹੀ ਲਿਖਣ ਦੀ ਥਾਂ ਸੰਖੇਪਤਾ ਲਈ ਪਾਤਿਸ਼ਾਹੀ ਲਿਖ ਦੇਣਾ ਹੀ ਕਾਫ਼ੀ ਸਮਝਿਆ ਹੈ। ਹਰ ਭਾਗ ਉੱਤੇ ਕਈ ਵਾਰੀ ਅਧਿਆਦਿ ਆਰੰਭ ਕਰਨ ਵੇਲੇ ਨਿਜ ਸੰਬੰਧੀ ਵਾਕ ਲਿਖ ਕੇ ਪ੍ਰਸੰਗਲੀ ਕਾਇਮ ਰੱਖਣ ਦਾ ਯਤਨ ਵੀ ਕੀਤਾ ਹੈ, ਜਿਵੇਂ:

1. ਅਬ ਚਉਬੀਸ ਉਚਰੋ ਅਵਤਾਰਾ।। ਜਿਹ ਬਿਧਿ ਤਿਨ ਕਾ ਲਖਾ ਅਖਾਰਾ।।
   ਸੁਨਿਯਹੁ ਸੰਤ ਸਭੈ ਚਿਤ ਲਾਈ।। ਬਰਨਤ ਸਯਾਮ ਜਥਾ ਮਤਿ ਭਾਈ।।
   (ਬਚਿਤ੍ਰ ਨਾਟਕ, 'ਦਸਮ ਗ੍ਰੰਥ', ਪੰ. 155)
2. ਅਬ ਮੈਂ ਕਹੌ ਰਾਮ ਅਵਤਾਰਾ।। ਜੈਸੇ ਜਗਤ ਮੈਂ ਕਰਾ ਪਾਸਾਰਾ।।
   ('ਦਸਮ ਗ੍ਰੰਥ', ਪੰ. 188)
3. ਅਬ ਬਰਨੌ ਕ੍ਰਿਸ਼ਨਾ ਅਵਤਾਰੂ।। ਜੈਸੇ ਭਾਤਿ ਬਪੁ ਧਰਾ ਮੁਹਾਰੂ।।
   ('ਦਸਮ ਗ੍ਰੰਥ', ਪੰ. 254)
4. ਚਉਬਿਸਵੋ ਕਲਕੀ ਅਵਤਾਰਾ ਤਾ ਕਰ ਕਹੋ ਪ੍ਰਸੰਗ ਸੁਧਾਰਾ।।
   ('ਦਸਮ ਗ੍ਰੰਥ' ਪੰ. 571)
5. ਗਨਿ ਚਉਬਿਸੈ ਅਵਤਾਰ।। ਸਿਵ ਕੇ ਕਹੋ ਬਿਸਥਾਰ।।

ਅਬ ਗਨੋ ਉੱਪ ਅਵਤਾਰ॥ ਜਿਮ ਧਰੇ ਰੂਪ ਮੁਰਾਰਿ॥
ਜੇ ਧਰੇ ਬ੍ਰਹਮਾ ਰੂਪ॥ ਤੇ ਕਹੌ ਗ੍ਰੰਥ ਅਨੂਪ॥
ਜੇ ਧਰੇ ਰੁਦ੍ਰ ਅਵਤਾਰ॥ ਅਬ ਕਹੋ ਤਾਹਿ ਬਿਚਾਰ॥

('ਦਸਮ ਗ੍ਰੰਥ', ਪੰਨਾ 612)

ਇਹ ਤੁਕਾਂ ਸਾਫ਼ ਜ਼ਾਹਿਰ ਕਰਦੀਆਂ ਹਨ ਕਿ ਇਹ ਇੱਕੋ ਕਵੀ ਦੀ ਹੀ ਘਾਲਣਾ ਦਾ ਪਰਿਣਾਮ ਹਨ ਤੇ ਇਹ ਸਾਰਾ ਗ੍ਰੰਥ ਇੱਕੋ ਹੀ ਕਵੀ ਦੀ ਅਲੌਕਾਰ ਰਚਨਾ ਹੈ।

ਇਸ ਤੋਂ ਇਲਾਵਾ 'ਕਵਿ ਸਯਾਮ' ਜੀ ਨੇ ਇਸੇ ਗ੍ਰੰਥ ਵਿਚ ਆਪਣੀ ਜਾਣ ਪਛਾਣ ਇਨ੍ਹਾਂ ਛੰਦਾਂ ਦੁਆਰਾ ਵੀ ਬੜੇ ਸਪਸ਼ਟ ਸ਼ਬਦਾਂ ਵਿਚ ਕਰਵਾਈ ਹੈ:

ਛਤ੍ਰੀ ਕੋ ਪੂਤ ਹੋ ਬਾਹਮਣ ਕੋ ਨਹਿ ਕੈ ਤਪੁ ਆਵਤ ਹੈ ਜੁਕਿਰੋ॥.........
ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈਂ ਤਬ ਜੂਝ ਮਰੋ॥

(ਕ੍ਰਿਸ਼ਨਾਵਤਾਰ, 'ਦਸਮ ਗ੍ਰੰਥ', ਪੰਨਾ 570)

ਜਉ ਕਿਛੁ ਕਹੋ ਧਨ ਕੀ ਤਉ ਚਲਯੋ ਧਨ ਦੇਸਨ ਤੇ ਆਵੈ॥
ਅਉ ਸਬ ਰਿੱਧਨ ਸਿੱਧਨ ਪੈ ਹਮਰੋ ਨਹੀ ਨੈਕ ਹੀਯਾ ਲਲਚਾਵੈ॥
ਜੂਝ ਮਰੋ ਰਨ ਮੈਂ ਤਜਿ ਭੈ ਤੁਮ ਤੇ ਪ੍ਰਭ ਸਯਾਮ ਇਹੈ ਬਰ ਪਾਵੈ॥

(ਕ੍ਰਿਸ਼ਨਾਵਤਾਰ, 'ਦਸਮ ਗ੍ਰੰਥ', ਪੰਨਾ 954)

ਇਹ ਤੇਜ ਪ੍ਰਤਾਪ ਵਾਲੇ ਬਚਨ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਹੋਰ ਕਿਸ ਦੇ ਹੋ ਸਕਦੇ ਹਨ, ਭਾਵੇਂ ਉਨ੍ਹਾਂ ਆਪਣੇ ਆਪ ਨੂੰ 'ਸਯਾਮ' ਤੇ 'ਰਾਮ' ਉੱਪਨਾਵਾਂ ਉਹਲੇ ਲੁਕਾਇਆ ਹੋਇਆ ਹੈ। ਜੇ 'ਸਯਾਮ' ਨਾਮ ਕਿਸੇ ਹੋਰ ਕਵੀ ਦਾ ਹੁੰਦਾ ਤਾਂ ਇਤਨੀ ਉੱਚੀ ਹਸਤੀ ਦਾ ਮਾਲਕ ਹੁੰਦਿਆਂ ਕਿਸੇ ਦੇ ਦਰਬਾਰ ਵਿਚ ਦਰਬਾਰੀ ਕਿਸ ਗਰਜ਼ ਨਾਲ ਹੁੰਦਾ ਜੇ ਉੱਕਤ ਬਚਨ ਉਹ ਐਵੇਂ ਕਹੇ ਤਾਂ ਇਹ ਉਸਦੀ ਫੋਕੀ ਸ਼ੇਖੀ ਹੋਏਗੀ, ਜੋ ਜਚਦੀ ਨਹੀਂ।[21]

ਦਸਮ ਪਿਤਾ ਨੇ ਹਰ ਗ੍ਰੰਥ, ਉਸਦੇ ਭਾਗ ਤੇ ਅਧਿਆਇ ਦੇ ਆਰੰਭ ਵਿਚ ਸਵਾਇ ਅਕਾਲ ਪੁਰਖ ਦੇ ਹੋਰ ਕਿਸੇ ਦਾ ਮੰਗਲ ਨਹੀਂ ਕੀਤਾ ਅਤੇ ਨਾ ਹੀ ਅੰਤ ਵਿਚ ਬਿਨਾ ਆਪਣੇ ਇਸ਼ਟ ਪਰਮਾਤਮਾ ਦੇ ਕਿਸੇ ਦਾ ਧੰਨਵਾਦ ਹੀ ਕੀਤਾ ਹੈ ਸਗੋਂ ਜ਼ਿਆਦਾ ਛੰਦ, 'ਤ੍ਵਪ੍ਰਸਾਦਿ ਕਥਯਤੇ' ' ਤ੍ਵ ਪ੍ਰਸਾਦਿ' 'ਤੇਰੀ ਸਰਨ', 'ਤੇਰਾ ਜ਼ੋਰ' ਆਦਿ ਪ੍ਰਾਰਥਨਾਤਮਿਕ ਵਾਕ ਲਿਖ ਕੇ ਆਰੰਭ ਕੀਤੇ ਹਨ ਅਤੇ ਗ੍ਰੰਥ ਜਾਂ ਪ੍ਰਸੰਗ ਤੋਂ ਪਹਿਲੇ '੧ਓ ਸਤਿਗੁਰ ਪ੍ਰਸਾਦਿ' '੧ਓ ਵਾਹਿਗੁਰੂ ਜੀ ਦੀ ਫ਼ਤਹਿ', 'ਸ੍ਰੀ ਭਗਉਤੀ ਜੀ ਸਹਾਇ' ਆਦਿ ਮੰਗਲੀਕ ਵਾਕ ਹੀ ਲਿਖੇ ਹਨ। ਕੇਵਲ ਰਾਮਾਵਤਾਰ ਦੇ ਅੰਤਕ ਦੋਹਰੇ ਵਿਚ ਹੀ ਉਨ੍ਹਾਂ 'ਗੋਬਿੰਦ' ਨਾਮ ਦੀ ਛਾਪ ਵਰਤੀ ਹੈ:

ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥

('ਦਸਮ ਗ੍ਰੰਥ', ਪੰਨਾ 254)

'ਦਸਮ ਗ੍ਰੰਥ' ਵਿਚ ਗੁਰੂ ਸਾਹਿਬ ਨੇ ਪਰਮਾਰਥਕ ਬਾਣੀ ਵਿਚ ਆਪਣਾ ਨਾਮ ਜਾਂ ਉਪਨਾਮ ਦਿੱਤਾ ਹੀ ਨਹੀਂ। ਇਤਿਹਾਸਿਕ ਤੇ ਸਾਹਿਤਿਕ ਰਚਨਾਵਾਂ ਵਿਚ ਬਹੁਤਾ 'ਸਯਾਮ' ਤੇ 'ਰਾਮ' ਉਪਨਾਵ ਵਰਤਿਆ ਹੈ। 'ਕ੍ਰਿਸ਼ਨਵਤਾਰ' ਦੇ 'ਜੁੱਧ ਪ੍ਰਬੰਧ' ਦੇ ਦੋ ਛੰਦ ਵਿਚ ਕਵਿ-ਛਾਪੇ 'ਰਾਮ' ਤੇ 'ਸਯਾਮ' ਵੱਖੋਂ ਵੱਖ ਵਰਤੀਆਂ ਮਿਲਦੀਆਂ ਹਨ। ਵੇਖੋ:

ਪੁਨ ਚਾਰੋ ਈ ਬਾਨਨ ਸੋ ਹਯ ਚਾਰੋ ਈ ਰਾਮ ਭਨੈ ਹਨ ਦੀਨੈ ਸਬੈ॥ 1872 ॥

(ਕ੍ਰਿਸ਼ਨਾਵਤਾਰ,'ਦਸਮ ਗ੍ਰੰਥ', ਪੰਨਾ 492)

ਕੂਦਿ ਹਲੀ ਭੁਬਿ ਠਾਢੋ ਭਯੋ ਜਸ ਤਾਂ ਛਬਿ ਕੋ ਕਬਿ ਸਯਾਮ ਉਚਾਰਿਯੋ॥ 1873 ॥

(ਕ੍ਰਿਸ਼ਨਾਵਤਾਰ, 'ਦਸਮ ਗ੍ਰੰਥ', ਪੰਨਾ 492)

'ਚਰਿਤ੍ਰੋਪਖਯਾਨ' ਦੇ ਪਹਿਲੇ ਚਰਿਤ੍ਰ ਵਿਚ ਚੰਡੀ, ਕਾਲੀ ਤੇ ਭਵਾਨੀ ਆਦਿ ਨਾਮ ਅਕਾਲਪੁਰਖ ਦੇ ਹੀ ਹਨ ਤੇ ਇਹ ਉਸੇ ਦੀ ਸ਼ਕਤੀ ਦਾ ਸਤੋਤਰ ਤੇ ਮੰਗਲਾਚਰਨ ਹੈ। ਇਸ ਵਿਚ ਗ੍ਰੰਥ ਕਰਤਾ ਜੀ ਨੇ ਆਪਣਾ ਉੱਪਨਾਮ 'ਰਾਮ' ਵਰਤਿਆ ਹੈ:

ਰਾਮ ਭਨੈ ਅਤਿ ਹੀ ਰਿਸ ਸੋ ਜਗ-ਨਾਇਕ ਸੋਂ ਰਨ ਠਾਣ ਠਟੀਲੇ॥
ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੋਂ ਤ੍ਰਿਯਾ ਪ੍ਰਸੰਗ॥
ਮੈ ਅਟਮੈ ਤੁਮ ਹ੍ਵੈ ਨਦੀਂ ਉਪਜਹੁ ਬਾਕ-ਤ੍ਰੰਗ॥

('ਦਸਮ ਗ੍ਰੰਥ', ਪੰਨਾ 813)

'ਚਰਿਤ੍ਰੋਪਖਯਾਨ' ਦੀ ਅੰਤਿਕਾ ਵਿਚ ਦਸਮ ਪਿਤਾ ਆਪਣੀ ਜਾਣ-ਪਛਾਣ ਇਸ ਤਰ੍ਹਾਂ ਕਰਾਉਂਦੇ ਹਨ:

ਹਮਰੇ ਦੁਸਟ ਸਭੈ ਤੁਮ ਘਾਵਹੁ॥ ਆਪ ਹਾਥ ਦੇ ਮੋਹਿ ਬਚਾਵਹੁ॥
ਸੁਖੀ ਬਸੈ ਮੋਰੋ ਪਰਿਵਾਰਾ॥ ਸੇਵਕ ਸਿਖਯ ਸਭੈ ਕਰਤਾਰਾ॥
ਤੁਮਹਿ ਛਾਡਿ ਕੋਈ ਅਵਰ ਨ ਧਯਾਊਂ॥ ਜੋ ਬਰ ਚਾਹੋਂ ਸੋ ਤੁਮਤੇ ਪਾਊਂ॥
ਸੇਵਕ ਸਿਖਯ ਹਮਾਰੇ ਤਰਿਯਹਿ॥ ਚੁਨਿ ਚੁਨਿ ਸਤ੍ਰ ਹਮਾਰੇ ਮਾਰੀਯਹਿ॥.....
ਜਵਨ ਕਾਲ ਸਭ ਜਗਤ ਬਨਾਯੋ॥ ਦੇਵ ਦੈਂਤ ਜਛਨ ਉਪਜਾਯੋ॥
ਆਦਿ ਅੰਤ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥

('ਦਸਮ ਗ੍ਰੰਥ', ਪੰਨਾ 1387)

ਇੱਥੋਂ ਸਪੱਸ਼ਟ ਹੋ ਜਾਂਦਾ ਹੈ ਕਿ ਕਵੀ 'ਰਾਮ' ਹੀ ਦਸਮ ਪਿਤਾ ਹਨ ਜਿਨ੍ਹਾਂ ਦੇ ਪਰਿਵਾਰ ਵਿੱਚ ਹੀ ਸਿੱਖ ਤੇ ਸੇਵਕ ਵੀ ਸ਼ਾਮਿਲ ਹਨ, ਜਿਨ੍ਹਾਂ ਦੀ ਰੱਖਿਆ ਵਾਸਤੇ ਉਹ ਆਪਣੇ ਇਸ਼ਟ ਦੇਵ ਪਾਸ ਅਰਜੋਈ ਕਰ ਰਹੇ ਹਨ। ਇਸ ਦੇ ਨਾਲ ਹੀ 109 ਵੇਂ ਚਰਿਤ੍ਰ ਦੇ ਦੋ ਛੰਦਾਂ ਵਿਚ 'ਰਾਮ' ਤੇ 'ਸਯਾਮ' ਉੱਪਨਾਮ ਨਾਲ-ਨਾਲ ਵਰਤ ਕੇ ਇਸ ਨਾਮ ਦੇ ਭਰਮ-ਭੁਲੇਖੇ ਨੂੰ ਵੀ ਦੂਰ ਕੀਤਾ ਹੈ:

ਝੂਮਕ ਦੇਤ ਝੁਕੇ ਝੁਮਕੇ ਕਵਿ ਰਾਮ ਭਾਵ ਭਲੋ ਲਖਿ ਪਾਯੋ॥......
ਸਯਾਮ ਭਨੈ ਮਹਿ ਲੋਕ ਕੀ ਮਾਨਹੁ ਮਾਨਨਿ ਕੋ ਮਨ ਮੋਹਨਿ ਆਯੋ॥

(ਚਰਿਤ੍ਰੋਪਖਯਾਨ, 'ਦਸਮ ਗ੍ਰੰਥ', ਪੰਨਾ 862)

'ਦਸਮ ਗ੍ਰੰਥ' ਦੇ ਕੁਝ ਛੰਦਾਂ ਵਿਚ ਗੁਰੂ ਸਾਹਿਬ ਨੇ ਆਪਣੇ ਨਾਮ ਅਤੇ ਉਪਨਾਮ 'ਸਯਾਮ' ਤੇ 'ਰਾਮ' ਦੇ ਸਮਾਨਰਥੀ 'ਕਾਲ' ਛਾਪ ਵੀ ਵਰਤੀ ਹੈ। ਅਸਲ ਵਿੱਚ ਇਹ ਸਾਰੇ ਨਾਮ ਅਕਾਲਪੁਰਖ (ਗੋਬਿੰਦ) ਦੇ ਬੋਧਕ ਹਨ ਅਤੇ 'ਗੋਬਿੰਦ' ਦੇ ਸਮਾਨ ਵਰਤ ਲਏ ਗਏ ਹਨ। ਹੇਠ ਲਿਖੀਆਂ ਤੁੱਕਾਂ ਤੋਂ ਗ੍ਰੰਥ-ਕਰਤਾ ਜੀ ਦੀ ਮਨਸ਼ਾ ਭਲੀਭਾਂਤ ਸਪੱਸ਼ਟ ਹੋ ਜਾਂਦੀ ਹੈ:

1. ਭਈ ਜੀਤ ਮੇਰੀ ਕ੍ਰਿਪਾ ਕਾਲ ਤੇਰੀ॥ ('ਦਸਮ ਗ੍ਰੰਥ', ਪੰਨਾ 62)
2. ਆਜ ਸਭੋ ਮਰਿ ਹੋ ਟਰਿ ਹੋ ਨਹੀਂ ਸਯਾਮ ਮੋਹਿ ਰਾਮ ਦੁਹਾਈ॥ ('ਦਸਮ ਗ੍ਰੰਥ', ਪੰਨਾ 1507)
3. ਸਭ ਸਖੀਆ ਹਰਪਤ ਭਾਈ ਕਾਤੁਰ ਭਈ ਨ ਕੋਇ॥
   ਜੁੱਧ ਕਾਜ ਸਭ ਹੀ ਚਲੀ ਭਾਲ ਕਰੇ ਸੋ ਹੋਇ

   ('ਦਸਮ ਗ੍ਰੰਥ', ਪੰਨਾ 998)
4. ਪਾਪ ਕਰੇ ਬਿਨੁ ਕਯੋ ਬਚੈ ਬਚੈ ਬਚਾਵੇ ਰਾਮ॥ ('ਦਸਮ ਗ੍ਰੰਥ', ਪੰਨਾ 1070)
5. ਵਹਿ ਚਰਿਤ੍ਰ ਤਾ ਕੋ ਲਖੈ ਜਾ ਕੋ ਸਯਾਮ ਸਹਾਇ॥ (ਦਸਮ ਗ੍ਰੰਥ, ਪੰਨਾ 1085)
6. ਹੋ ਬੈਠੀ ਗ੍ਰਿਹ ਕੇ ਮਾਂਝ ਗੋਬਿੰਦ ਗੁਣ ਗਾਵਈ॥ (ਦਸਮ ਗ੍ਰੰਥ ਪੰਨਾ 1156)

ਇਸ ਤਰ੍ਹਾਂ ਇਹ ਉਪਨਾਮ ਜਿੱਥੇ ਅਕਾਲ ਪੁਰਖ ਦੇ ਬੋਧਕ ਹਨ, ਉੱਥੇ ਗੁਰੂ ਗੋਬਿੰਦ ਸਿੰਘ ਜੀ ਦੇ ਗੋਬਿੰਦ ਨਾਮ ਦੀ ਪ੍ਰਤਿਨਿਧਤਾ ਵੀ ਕਰਦੇ ਹਨ। ਪਰਮਾਤਮਾ ਦੇ ਇਸ ਤਰ੍ਹਾਂ ਨਾਵਾਂ ਦੀ ਅਭੇਦਤਾ ਭਗਤ ਨਾਮ ਦੇਵ ਜੀ ਨੇ ਵੀ ਦਰਸਾਈ ਹੈ:

ਸੰਤਾਂ ਮਧੇ ਗੋਬਿੰਦ ਆਛੈ ਗੋਕਲ ਮਧੇ ਗੋਬਿੰਦ ਗੋ॥
ਨਾਮ ਮਧੇ ਰਾਮ ਆਛੈ ਰਾਮ ਸਿਆਮ ਗੋਬਿੰਦ ਗੋ॥

(ਰਾਗ ਟੋਡੀ 'ਗੁਰੂ ਗ੍ਰੰਥ ਸਾਹਿਬ')

ਇਸਦੇ ਨਾਲ ਹੀ ਵੇਖਣ ਵਾਲੀ ਇਹ ਗੱਲ ਵੀ ਹੈ ਕਿ 'ਰਾਮ' 'ਕਾਲ' ਤੇ 'ਹਰਿ' ਨਾਮ ਦਾ ਕੋਈ ਕਵੀ ਗੁਰੂ ਸਾਹਿਬ ਦੇ ਦਰਬਾਰੀ ਕਵੀਆਂ ਵਿਚ ਵੀ ਸ਼ਾਮਿਲ ਨਹੀਂ। ਗੁਰੂ ਸਾਹਿਬ ਨੇ ਇਹ ਉਪਨਾਮ ਇਕੋ ਤਰ੍ਹਾਂ ਦੇ ਅਨੇਕ ਛੰਦਾ ਵਿਚ ਵਰਤੇ ਹਨ:

ਜੂਝ ਮਰੀ ਪ੍ਰਿਅ-ਪ੍ਰੀਤ ਤ੍ਰਿਯ ਤਨਕਿ ਨ ਮੋਰਯੋ ਅੰਗ॥
ਸੁ ਕਬਿ ਸਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ॥

(ਚਰਿਤਰ 22, 'ਦਸਮ ਗ੍ਰੰਥ',ਪੰ. 989)

ਯੋ ਕਹਿ ਮੰਤ੍ਰੀ ਨ੍ਰਿਪਤਿ ਪ੍ਰੀਤ ਪੂਰਨ ਕਿਯੋ ਪ੍ਰਸੰਗ.....
ਰਾਮ ਭਨੇ ਤਿਨ ਤ੍ਰਿਯ ਭਯੋ ਅਧਿਕ ਖਵਾਯੋ ਲੋਹ॥

(ਚਰ੍ਿਤ 28, ਪੰਨਾ 851)

ਬਯਾਹ ਤਯੋ ਬਲਦੇਵ ਕੋ ਨਾਮ ਰੇਵਤੀ ਸੰਗੁ॥
ਸੁ ਕਬਿ ਰਾਮ ਪੂਰਨ ਭਯੋ ਤਬਹੀ ਕਥਾ ਪ੍ਰਸੰਗ॥

(ਕ੍ਰਿਸਨਾਵਤਾਰ, 'ਦਸਮ ਗ੍ਰੰਥ' ਪੰਨਾ 503)

ਅਛਲ ਛੈਲ ਛੈਲੀ ਛਲਯੋ ਇਹ ਚਰਿਤ੍ਰ ਕੇ ਸੰਗ॥
ਸੁ ਕਬਿ ਕਾਲ ਤਬ ਹੀ ਭਯੋ ਪੂਰਨ ਕਥਾ ਪ੍ਰਸੰਗ॥

(ਚਰਿਤ੍ਰ 17,'ਦਸਮ ਗ੍ਰੰਥ' ਪੰਨਾ 1128)

ਇਸ ਤਰ੍ਹਾਂ 'ਦਸਮ ਗ੍ਰੰਥ' ਦੀ ਰਚਨਾ ਨਾਲ ਦਰਬਾਰੀ ਕਵੀਆਂ ਦਾ ਕੋਈ ਸੰਬੰਧ ਨਹੀਂ ਬਣਦਾ। ਗੁਰੂ ਜੀ ਦੇ ਬਚਨ 'ਹਉ ਕਹਯੋ' 'ਮੈਂ ਰਚਯੋ' ਰਚਨਾਵਾਂ ਵਿਚ ਪਰੋਏ ਹੋਏ ਮਿਲਦੇ ਹਨ। ਇਹ ਵੀ ਕਿਸੇ ਤਰ੍ਹਾਂ ਸੰਭਵ ਨਹੀਂ ਤੇ ਸ਼ੰਕਾ ਵੀ ਨਿਰਮੂਲ ਹੈ ਕਿ ਦਸਮ ਪਿਤਾ ਵਰਗੀ ਮਹਾਨ ਸ਼ਖਸੀਅਤ ਹੋਰਨਾਂ ਕਵੀਆਂ ਦੀ ਰਚਨਾ ਨੂੰ ਆਪਣੇ ਨਾਮ ਜਾਂ ਉਪਨਾਮ ਹੇਠ ਵਰਤਿਆ ਹੋਏ ਜਾਂ ਕਿਸੇ ਦੂਜੇ ਦੀ ਰਚਨਾ ਵਿੱਚ ਆਪਣਾ ਨਾਮ ਲਿਖਣ ਵਰਗੀ ਨਾਵਾਜਬੀ ਕੀਤੀ ਹੋਏ। ਗੁਰੂ ਸਾਹਿਬ ਦੇ ਦਰਬਾਰ ਵਿੱਚ 52 ਕਵੀ ਸਨ ਜਿਨ੍ਹਾਂ ਪਾਸੋਂ ਉਨ੍ਹਾਂ ਸੰਸਕ੍ਰਿਤ ਗ੍ਰੰਥਾਂ ਦੇ ਤਰਜਮੇ ਸਰਬ-ਸਾਧਾਰਣ ਜਨਤਾ ਦੀ ਸਮਝ ਗੋਚਰੇ ਕਰਾਉਣ ਲਈ ਕਰਾਏ ਸਨ। ਉਹ ਪਰਾਚੀਨ ਸਾਹਿਤ ਨੂੰ ਮੰਦਰਾਂ ਦੀਆਂ ਭਰਮ-ਖੁੱਡਾਂ ਵਿੱਚੋਂ ਕਢ ਕੇ ਹੁਨਰ ਦੀ ਖੁੱਲ੍ਹੀ ਹਵਾ ਵਿਚ ਲਿਆਉਣਾ ਚਾਹੁੰਦੇ ਸਨ। ਇਨ੍ਹਾਂ ਵਿੱਚੋਂ ਬਹੁਤ ਕੁਝ ਜੰਗਾਂ ਵਿਚ ਰੁਲ ਗਿਆ, ਜੋ ਮਿਲ ਸਕਿਆ ਹੈ, ਉਨ੍ਹਾਂ ਵਿੱਚੋਂ ਕੁਝ ਕਵੀਆਂ ਦੇ ਰਚੇ ਗ੍ਰੰਥ ਮਹਾਰਾਜਾ ਪਟਿਆਲਾ ਦੀ ਲਾਇਬ੍ਰੇਰੀ ਵਿਚ ਸਾਂਭੇ ਮਿਲਦੇ ਹਨ, ਅਤੇ ਉਨ੍ਹਾਂ ਦੇ ਕੁਝ ਨਮੂਨੇ ਭਾਈ ਵੀਰ ਸਿੰਘ ਜੀ ਨੇ 'ਸ੍ਰੀ ਗੁਰੂ ਗੋਬਿੰਦ ਸਿੰਘ' ਜੀ ਦਾ 'ਵਿਦਿਆ ਦਰਬਾਰ' ਨਾਮੀ ਪੁਸਤਕ ਵਿਚ ਇਕੱਤ੍ਰ ਕੀਤੇ ਹਨ। ਇਨ੍ਹਾਂ ਨਮੂਨਿਆਂ ਤੋਂ ਗੁਰੂ ਸਾਹਿਬ ਦੇ ਦਰਬਾਰੀ ਕਵੀਆਂ ਦੇ ਸਾਹਿਤਿਕ ਗੁਣ ਤੇ ਸ਼ੈਲੀਆਂ ਆਪੋ ਆਪਣੀ ਤਰ੍ਹਾਂ ਦੀਆਂ ਹਨ ਅਤੇ ਕਿਸੇ ਵੀ ਰਚਨਾ-ਸ਼ੈਲੀ ਰਵਾਨੀ ਤੇ ਵਾਕ-ਚੁਸਤੀ ਗੁਰੂ ਸਾਹਿਬ ਦੇ ਦਸਮ ਗ੍ਰੰਥ ਵਿੱਚ ਦਰਜ ਕਾਵਿ ਨਾਲ ਨਹੀਂ ਮਿਲਦੀ। ਉਨ੍ਹਾਂ ਸਭ ਕਵੀਆਂ ਨੇ ਗੁਰੂ ਸਾਹਿਬ ਵੱਲੋਂ ਮਿਲੇ ਮਾਣ ਤੇ ਪਦਾਰਥਕ ਸਨਮਾਨ ਦਾ ਜ਼ਿਕਰ ਬੜੇ ਚਾਉ ਨਾਲ ਕੀਤਾ ਹੈ। 'ਦਸਮ ਗ੍ਰੰਥ' ਵਿੱਚ ਅਜੇਹੇ ਤਰ੍ਹਾਂ ਦੀ ਕਿੱਧਰੇ ਕੋਈ ਗੱਲ ਨਹੀਂ

ਆਈ, ਕੇਵਲ ਅਕਾਲ ਪੁਰਖ ਦਾ ਸਤੋਤਰ ਤੇ ਧੰਨਵਾਦ ਹੈ।

'ਦਸਮ ਗ੍ਰੰਥ' ਵਿਚ 'ਕ੍ਰਿਸ਼ਨਾਵਤਾਰ' ਤੇ 'ਗਿਆਨ ਪ੍ਰਬੋਧ ਗ੍ਰੰਥ' ਦੇ ਕਾਲ ਧਰਮ ਅਧਿਆਇ ਦੇ ਅੰਤ ਵਿਚ ਮਿਲਾਵਟ ਵਾਸਤੇ ਗੁੰਜਾਇਸ਼ ਮੌਜੂਦ ਹੈ, 'ਚਰਿਤ੍ਰੋਪਖਯਾਨ' ਵਿਚ325 ਵਾਂ ਚਰਿਤ੍ਰ ਰਚ ਕੇ ਮਿਲਾਇਆ ਜਾ ਸਕਦਾ ਸੀ, ਪਰ ਗੁਰੂ-ਕ੍ਰਿਤ 'ਦਸਮ ਗ੍ਰੰਥ' ਵਿਚ ਇਸ ਤਰ੍ਹਾਂ ਦਾ ਰਲਾ ਪਾਉਣ ਦੀ ਬੇਅਦਬੀ ਕਿਸੇ ਨਹੀਂ ਕੀਤੀ। ਫਿਰ ਇਸ ਮਹਾਨ ਗ੍ਰੰਥ ਦੀ ਪੁਨਰ ਸੰਪਾਦਨਾ ਭਾਈ ਮਨੀ ਸਿੰਘ ਜੀ ਵਰਗੇ ਦਸਮ ਪਿਤਾ ਦੇ ਨਿਕਟਵਰਤੀ ਵਿਦਵਾਨ ਦੁਆਰਾ ਹੋਈ ਹੈ, ਜਿਸ ਲਈ ਕਿਸੇ ਪ੍ਰਕਾਰ ਦੀ ਮਿਲਾਵਟ ਦਾ ਸ਼ੱਕ ਕਰਨਾ ਵਾਜਿਬ ਨਹੀਂ। ਇਸ ਤੋਂ ਛੁੱਟ 'ਦਸਮ ਗ੍ਰੰਥ' ਦੀ ਰਚਨਾ ਸ਼ੈਲੀ ਮੂੰਹ ਚੜ੍ਹੇ ਮੁਹਾਵਰਿਆਂ ਤੇ ਲਫ਼ਜ਼ਾਂ, ਇਕ ਸਮਾਨ ਤੁਕਾਂ ਅਤੇ ਕਈ ਥਾਈਂ ਪੂਰੇ ਛੰਦਾਂ ਦਾ ਮੇਲ ਸਭ ਰਚਨਾਵਾਂ ਵਿਚ ਘੁਲਿਆ-ਮਿਲਿਆ ਪਿਆ ਹੈ। ਇਹ ਸੰਕੇਤ ਕਰਦੇ ਹਨ ਕਿ ਸਾਰੀਆਂ ਰਚਨਾਵਾਂ ਇੱਕੋ ਕਵੀ ਦੀ ਆਤਮਾ ਨਾਲ ਓਤ ਪੋਤ ਹਨ ਅਤੇ ਉਸ ਦੇ ਪਰਤੱਖ ਦਰਸ਼ਨ ਦੀਦਾਰੇ ਇਨ੍ਹਾਂ ਸਭ ਵਿੱਚੋਂ ਹੋ ਜਾਂਦੇ ਹਨ। ਇਨ੍ਹਾਂ ਸਭ ਦਾ ਭਰਪੂਰ ਵੇਰਵਾ ਭਾਈ ਰਣਧੀਰ ਸਿੰਘ ਜੀ ਨੇ 'ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ ਮੂਰਤਿ ਦਾ ਇਤਿਹਾਸ' ਵਿੱਚ ਪੰਨਾ 82 ਤੋਂ 98 ਤਕ ਭਰਪੂਰ ਰੂਪ ਵਿਚ ਅੰਕਿਤ ਕੀਤਾ ਹੈ। ਹੁਣ ਸਪੱਸ਼ਟ ਹੈ ਕਿ 'ਦਸਮ ਗ੍ਰੰਥ' ਦੇ ਸਾਰੇ ਗ੍ਰੰਥ, ਪੋਥੀਆਂ ਤੇ ਕਥਾ-ਪ੍ਰਸੰਗ, ਦਸਮ ਪਿਤਾ ਗੁਰੂ ਕ੍ਰਿਤ ਹੀ ਹਨ ਅਤੇ ਉਨ੍ਹਾਂ ਨੇ ਕਿੱਧਰੇ 'ਰਾਮ' 'ਸਯਾਮ' 'ਗੋਬਿੰਦ' 'ਹਰਿ' ਤੇ 'ਕਾਲ' ਆਦਿ ਨਾਵਾਂ ਤੇ ਉਪਨਾਵਾਂ ਨਾਲ ਆਪਾ ਪ੍ਰਗਟ ਕੀਤਾ ਹੈ ਕਿੱਧਰੇ 'ਕੀਟ' 'ਦਾਸ' ਤੇ 'ਕਵਿ' ਵਰਗੇ ਸ਼ਬਦ ਹੀ ਵਰਤ ਲਏ ਹਨ।

'ਦਸਮ ਗ੍ਰੰਥ ਦਾ ਸਤਿਕਾਰ:

ਜਿੱਥੋਂ ਤਕ 'ਦਸਮ ਗ੍ਰੰਥ' ਦੀ ਮਾਨਤਾ ਦਾ ਸੰਬੰਧ ਹੈ, ਪੁਰਾਣੇ ਸਿੱਖਾਂ ਵਿੱਚ 'ਦਸਮ ਗ੍ਰੰਥ' ਦੇ ਰਚਨਾਕਾਰ ਬਾਰੇ ਕਦੇ ਕੋਈ ਦਵੰਦ ਨਹੀਂ ਹੋਇਆ। ਇੱਕ ਮਤ-ਭੇਦ ਵਾਲੀ ਗੱਲ ਭਾਈ ਮਨੀ ਸਿੰਘ ਜੀ ਦੇ 'ਗੁਰੂ ਗ੍ਰੰਥ ਸਾਹਿਬ' ਤੇ 'ਦਸਮ ਗ੍ਰੰਥ' ਨੂੰ ਇੱਕ ਬੀੜ ਵਿੱਚ ਇਕੱਠਾ ਕਰਨ ਉੱਤੇ ਹੋਈ ਸੀ ਅਤੇ ਜਿਸ ਵਿੱਚ ਆਪ ਨੇ ਭਗਤ ਬਾਣੀ ਨੂੰ ਛਾਂਟ-ਛਾਂਟ ਕੇ ਗੁਰੂ ਬਾਣੀ ਨਾਲੋਂ ਅੱਡ-ਅੱਡ ਕਰਕੇ ਲਿਖਿਆ ਸੀ। ਇਸ ਕਾਰਜ ਨੂੰ ਦਮਦਮੇ ਸਾਹਿਬ ਵਿਚ ਪੰਥਕ ਇਕੱਤ੍ਰਤਾ ਨੇ ਠੀਕ ਨਾ ਸਮਝਿਆ ਅਤੇ ਨਿਰਣਾ ਲਿਆ ਕਿ ਦੋਵੇਂ ਗ੍ਰੰਥ ਵੱਖ-ਵੱਖ ਰੱਖੇ ਜਾਣ। ਇਸ ਗੱਲ ਨੂੰ ਇਹ ਸਮਝਣਾ ਕਿ 'ਦਸਮ ਗ੍ਰੰਥ' ਦੇ ਪ੍ਰਤਿ ਕੋਈ ਸ਼ੰਕਾ ਸੀ, ਇਹ ਇਤਿਹਾਸਕ ਹਕੀਕਤ ਨੂੰ ਜਾਣ ਬੁੱਝ ਕੇ ਗਲਤ ਪੇਸ਼ ਕਰਨਾ ਹੈ।[12] ਪੁਰਾਤਨ ਸਿੱਖਾਂ ਵਿਚ 'ਦਸਮ ਗ੍ਰੰਥ' ਦਾ ਕਿਤਨਾ ਸਤਿਕਾਰ ਸੀ, ਇਹ ਇਸ ਗੱਲ ਤੋਂ ਜ਼ਾਹਿਰ ਹੈ ਕਿ ਸਿੱਖ ਮਿਸਲਾਂ ਸਮੇਂ ਜਦ ਕਿਤੇ 'ਸਰਬਤ ਖਾਲਸਾ' ਜੁੜਦਾ ਸੀ ਤਾਂ 'ਗੁਰ ਗ੍ਰੰਥ ਸਾਹਿਬ' ਦੇ ਨਾਲ 'ਦਸਮ ਗ੍ਰੰਥ' ਦਾ ਵੀ ਪ੍ਰਕਾਸ਼ ਕੀਤਾ ਜਾਂਦਾ ਸੀ। ਇਸ ਸੰਬੰਧੀ ਜੌਹਨ ਮੈਲਕਮ ਦਾ ਕਥਨ ਵੇਖੋ:

'When the chiefs meet upon this solemn occasion It is concluded that all private animosities ceases and that everyman sacrifices his personal feelings at the shrine of general good......when the Chiefs and principal leaders are seated, the Adi-Granth and Daswan Padesha ka, Granth' are placed before them. They bend their heads before these

scriptures'.

(John Malcolm Sketch of the Sikhs,1812)

ਪੁਰਾਤਨ ਸਿੱਖ 'ਗੁਰੂ ਗ੍ਰੰਥ ਸਾਹਿਬ' ਤੇ 'ਦਸਮ ਗ੍ਰੰਥ' ਦੇ ਭੇਦ ਦੀ ਕਿਵੇਂ ਵਿਆਖਿਆ ਕਰਦੇ ਸਨ, ਉਹ 'ਸਿੱਖਾਂ ਦੀ ਭਗਤ ਮਾਲਾ' ਗ੍ਰੰਥ ਦੀ ਇਸ ਟੂਕ ਵਿਚੋਂ ਸਾਫ਼ ਹੈ:

ਤਾਂ ਸਿੱਖਾਂ ਭਾਈ ਮਨੀ ਸਿੰਘਾ ਹੋਰਾਂ ਥੀਂ ਪ੍ਰਸ਼ਨ ਕੀਤਾ, ਆਦਿ ਬਾਣੀ ਜੋ ਹੋਈ ਹੈ ਭਗਤਿਮਈ ਹੈ। ਸਾਹਿਬ ਦਸਮੇਂ ਪਾਤਸ਼ਾਹ ਜੋ ਬਾਣੀ ਕੀਤੀ ਹੈ, ਜੁੱਧਮਈ ਹੈ ਕੈ ਇਸਤਰੀਆਂ ਕੇ ਚਰਿਤਰ ਹੈਨ। ਇਸ ਦਾ ਸਿੱਧਾਂਤ ਕਿਉਂ ਕਰ ਸਮਝਾਈਏ। ਭਾਈ ਜੀ ਕਹਿਆ–ਜੈਸੇ ਅਰਜਨ ਜੁੱਧ ਦੇ ਸਮੇਂ ਸ਼ਸਤਰ ਛੋਡਿ ਬੈਠਾ ਥਾ ਤੇ ਮਹਾਰਾਜ ਉਸ ਨੂੰ ਗੀਤਾ ਉਪਦੇਸ਼ ਕਰਕੇ ਵਰਣਾਸ਼ਰਮ ਦਾ ਜੁੱਧ ਠਹਿਰਾਇਆ ਸੀ, ਤੈਸੇ ਹੀ ਖੱਤਰੀਆਂ ਹਿੰਸਾ ਜਾਣ ਕੇ ਸ਼ਸਤਰ ਛਡਾਇ ਹੈਸਨ ਤੇ ਮਲੇਛਾ ਪਕੜੇ ਸਨ, ਸ਼ਸਤਰ ਦੇ ਬੱਲ ਕਰਕੇ ਰਾਜ ਭੋਗਦੇ ਸਨ, ਹਿੰਦੂਆਂ ਨੂੰ ਭਗਤੀ ਕਰਨ ਨਹੀਂ ਸੀ ਦੇਂਦੇ। ਤਾਂ ਸਾਹਿਬ ਖਾਲਸੇ ਨੂੰ ਰਘੂਬੰਸੀ ਜਾਣ ਕੇ ਸ਼ਸਤਰ ਦੀ ਬਿਦਯਾ ਦ੍ਰਿੜ੍ਹ ਕੀਤੀ ਤੇ ਗਯਾਨ ਦਾ ਉਪਦੇਸ਼ ਕੀਤਾ ਜੋ ਸਰੀਰ ਤੁਸਾਂ ਝੂਠੇ ਜਾਣਨੈ। ਜੇ ਤੂ ਸਾਡੇ ਵਰਣਕ ਧਰਮ ਜੁੱਧ ਕਰਨਾ ਹੈ ਤੇ ਜੁੱਧ ਜੀਤੈਂਗੇ ਤੇ ਰਾਜ ਭੋਗੈਂਗੇ। ਜੇ ਜੁੱਧ ਵਿੱਚ ਮ੍ਰਿਤ ਹੋਵੈਂਗੇ ਤਾਂ ਸੁਰਗ ਭੋਗੋਂਗੇ। ਜੇ ਗਯਾਨ ਨੂੰ ਦ੍ਰਿੜ੍ਹ ਕਰਹਿੰਗੇ ਤੇ ਜੀਵਨ ਮੁਕਤ ਹੋਣਗੇ।

(ਸਿੱਖਾਂ ਦੀ ਭਗਤਮਾਲਾ)

ਭਾਈ ਦੇਸਾ ਸਿੰਘ ਜੀ ਨੇ ਆਪਣੇ ਰਹਿਤਨਾਮੇ ਦੇ ਅੰਤ ਵਿਚ ਲਿਖਿਆ ਹੈ ਕਿ ਦਸਮ ਪਾਤਿਸ਼ਾਹ ਦੇ ਉਸਨੂੰ ਸੁਪਨ-ਦਰਸ਼ਨ ਹੋਏ ਤੇ ਉਨ੍ਹਾਂ ਫ਼ੁਰਮਾਇਆ:

ਸੁਨਹੁ ਸਿੰਘ ਇਕ ਬਚਨ ਹਮਾਰਾ। ਪ੍ਰਿਥਮੈ ਹਮ ਨੇ ਜਾਪੁ ਉਚਾਰਾ।।33।।
ਪੁਨ ਅਕਾਲ ਉਸਤਤਿ ਜੋ ਕਹੀ। ਬੇਦ ਸਮਾਨ ਪਾਠ ਜੇ ਅਹੀ।।
ਪੁਨ ਬਚਿਤ੍ਰ ਨਾਟਕ ਬਨਾਯੋ। ਸੋਢਿ ਬੰਸ ਜਹਿ ਕਥਾ ਸੁਹਾਯੋ।। 34।।
ਪੁਨ ਦੋ ਚੰਡੀ ਚਰਿਤ੍ਰ ਬਨਾਏ। ਅੰਤਰ ਕੇ ਸਬ ਕਵਿ ਮਨ ਲਾਏ।।
ਗਯਾਨ ਪ੍ਰਬੋਧ ਬੋਧ ਹਮ ਕਹਾ। ਜਸ ਪਾਠ ਕਰਿ ਹਰਿ ਪਦ ਲਹਾ।। 35 ।।
ਪੁਨ ਚੌਬਿਸ ਅਵਤਾਰ ਕਹਾਨੀ। ਬਰਨਨ ਕਰਾ ਸਮਝੀ ਸਭ ਗਯਾਨੀ।।
ਦਤਾ ਤ੍ਰੇਯ ਕੇ ਗੁਰੂ ਸੁਨਾਏ। ਪੁਨ ਬਚਿਤਰ ਬਖਯਾਨ ਬਨਾਇ।। 36।।
ਤ੍ਰਿਨ ਕੋ ਭੀ ਇਕ ਗਰੰਥ ਬਖਾਨਾ। ਪੜ੍ਹੇ ਮੂੜ੍ਹ ਸੋ ਹੋਇ ਸਯਾਨਾ।।
ਸ਼ਬਦ ਹਜਾਰੇ ਕੇ ਸੁਖਦਾਈ। ਸਬੈ ਨਿਪ੍ਰ ਕੀ ਕਥਾ ਸੁਨਾਈ।। 37।।
ਜੋ ਮੈ ਹਿਤ ਕਰ ਬਰਨ ਸਵਾਰੀ। ਪੁਨ ਕਹ ਰਹਤਨ ਕਹੂੰ ਉਚਾਰੀ।।
ਚਾਰ ਸੈ ਚਾਰ ਚਰਿਤਰ ਬਨਾਏ। ਜਹਾ ਜੁਵਹਿਨ ਕੇ ਛਲ ਦਿਖ ਗਏ।। 38।।

(ਭਾਈ ਦੇਸਾ ਸਿੰਘ, ਰਹਿਤਨਾਮਾ, ਪੰਨਾ 156)

ਇੱਥੇ 'ਦਸਮ ਗ੍ਰੰਥ' ਦੀਆਂ ਤਕਰੀਬਨ ਸਭ ਰਚਨਾਵਾਂ ਦੀ ਤਰਤੀਬ ਦੀ ਪੁਸ਼ਟੀ ਹੋ ਜਾਂਦੀ ਹੈ।

ਹੁਣ ਜਦ ਤੋਂ ਸਿੱਖ ਸਾਹਿਤ ਬਾਰੇ ਨਵੀਂ ਖੋਜ ਅਰੰਭ ਹੋਈ ਹੈ ਤਾਂ ਸਿੰਘ ਸਭਾ ਦੇ ਹੀ ਆਗੂ ਸੱਜਣਾਂ 'ਖਾਲਸਾ ਦੀਵਾਨ' ਅੰਮ੍ਰਿਤਸਰ ਦੀ ਆਗਿਆ ਅਨੁਸਾਰ 'ਦਸਮ ਗ੍ਰੰਥ' ਦੀ ਸੁਧਾਈ ਲਈ 'ਗੁਰਮਤਿ ਗ੍ਰੰਥ ਸੁਧਾਰਕ ਸਭਾ', ਅੰਮ੍ਰਿਤਸਰ ਦੀ ਸਰਪ੍ਰਸਤੀ ਹੇਠ 1895 ਈ. ਵਿਚ ਉਚੇਚੀ ਸੋਧਕ ਕਮੇਟੀ ਪ੍ਰਸਿੱਧ ਵਿਦਵਾਨ ਸਿੰਘ ਸਾਹਿਬ ਗਿਆਨੀ ਭਾਈ ਸਰਦੂਲ ਸਿੰਘ ਜੀ ਦੀ ਪ੍ਰਧਾਨਗੀ ਵਿਚ ਨੀਯਤ ਹੋਈ, ਜਿਸ ਨੇ ਸ੍ਰੀ ਦਰਬਾਰ ਸਾਹਿਬ ਤੇ ਅਕਾਲ

ਤਖ਼ਤ ਅੰਮ੍ਰਿਤਸਰ ਵਿਖੇ 32 'ਦਸਮ ਗ੍ਰੰਥ' ਦੀਆਂ ਬੀੜਾਂ ਦੀ ਤੁਲਨਾਤਮਿਕ ਜਾਂਚ ਕਰਕੇ 1899 ਈ. ਵਿਚ ਆਪਣੀ ਰਪੋਟ ਸੋਧਕ ਕਮੇਟੀ (ਜੋ ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਸੁਰੱਖਿਅਤ ਹੈ), ਵਿਚ 'ਦਸਮ ਗ੍ਰੰਥ' ਅੰਦਰ ਆਈ ਸਾਰੀ ਰਚਨਾ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਨਿੱਜੀ ਰਚਨਾ ਮੰਨਿਆ ਹੈ। ਇਸ ਸੋਧਨ ਕਾਰਜ ਦੇ ਆਧਾਰ ਉਤੇ ਹੀ 1900 ਈ. ਵਿਚ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਨੇ ਮੁਫੀਦਿ-ਆਮ-ਪ੍ਰੈਸ, ਲਾਹੌਰ ਤੋਂ 'ਦਸਮ ਗ੍ਰੰਥ ਸਾਹਿਬ' ਦੀ ਛਾਪੇ ਦੀ ਪਹਿਲੀ ਬੀੜ ਪ੍ਰਕਾਸ਼ਿਤ ਕੀਤੀ ਸੀ। ਇਸ ਆਧਾਰ ਉੱਤੇ ਹੀ ਹੁਣ 'ਦਸਮ ਗ੍ਰੰਥ' ਦੀਆਂ 1428 ਪੰਨਿਆਂ ਵਿਚੋਂ ਛਾਪੇ ਦੀਆਂ ਕਈ ਬੀੜਾਂ ਮਿਲਦੀਆਂ ਹਨ।

ਉਸੇ ਕਾਲ ਦੇ ਪ੍ਰਮੁੱਖ ਵਿਦਵਾਨ ਪੰਡਤ ਤਾਰਾ ਸਿੰਘ ਨਰੋਤਮ ਨੇ ਜਿਨ੍ਹਾਂ 'ਗੁਰਮਤਿ ਨਿਰਣਯ ਸਾਗਰ' ਵਿਚ ਸਿੱਖ ਵਿਚਾਰਧਾਰਾ ਦੀ ਸ਼ਾਸਤ੍ਰੀ ਢੰਗ ਨਾਲ ਵਿਚਾਰ ਕੀਤੀ ਹੈ, ਵਿਚ ਸਾਰੇ 'ਦਸਮ ਗ੍ਰੰਥ' ਨੂੰ ਗੁਰੂ ਜੀ ਦੀ ਰਚਨਾ ਮੰਨਿਆ ਹੈ। ਉਹ ਲਿਖਦੇ ਹਨ:

'ਗਰੰਥ ਸਾਹਿਬ ਦਸਮੀ ਪਾਤਸ਼ਾਹੀ ਦਾ' ਮਨੀ ਸਿੰਘ ਦੀਪ ਸਿੰਘ ਜੀ ਦੀ ਬੀੜ ਵਾਲਾ ਗੁਰੂ ਕਾ ਹੈ ਯਾਂਤੇ ਸਭੀ ਪ੍ਰਮਾਨ ਹੈ। ਬਹੁਤ ਲੋਕ ਇਸ ਮੇ 'ਆਦਿ ਮੇਂ' ਭੱਟੋਂ ਕੀ ਕਵਿਤਾ ਵਾਤ ਗੁਰੂ ਪਾਸ ਰਹਿਨੇ ਵਾਲੇ ਕਵਿਯੋਂ ਕੀ ਕਵਿਤਾ ਕਹਤੇ ਹੈਂ। ਅਰ ਕਵਿਯੋਂ ਕੀ ਕਵਿਤਾ ਮੇਂ ਪਾਤਸ਼ਾਹੀ ਦਸ ਆਦਿ ਮੇਂ ਲਿਖਯਾ ਦੇਖ ਕੇ ਉਨ ਕੋ ਗੁਰ ਕੀ ਰਚਨਾ ਕਹਤੇ ਹੈਂ। ਬੁਧੀ ਮਾਨੋ ਕੇ ਇਨ ਦੋਨੋ ਬਾਤੋਂ ਕੇ ਕਹਨ ਵਾਲਯੋਂ ਮੈਂ ਹਾਸੀ ਅਰ ਅਫ਼ਸੋਸ ਹੈ.......ਜੇਕਰ ਸਿਧ ਹੋਵੇ ਤਬ ਰਹਿਰਾਸ ਮੇਂ ਅਨ ਕਵੀਉਂ ਕੀ ਬਨਾਈ ਚੌਪਈ ਨ ਪੜ੍ਹਨੀ ਚਾਹੀਏ। ਅਰ ਸੇਵਕ ਹਮਾਰੇ ਤਾਰੀਯਨ ਯਹ ਕਹਨਾ ਭੀ ਮਿਥਯਾ ਹੋਵੇਗਾ। ਕਿਉਂਕਿ ਗੁਰੂ ਬਿਨਾ ਗੁਰੂ ਕਾ ਸਿੱਖ ਕਿਸ ਕਵੀ ਕਾ ਸਿੱਖ ਹੈ।

(ਪੰਡਤ ਤਾਰਾ ਸਿੰਘ ਨਰੋਤਮ, 'ਗੁਰਮਤਿ ਨਿਰਣਯ ਸਾਗਰ', 1898 ਈ., ਪੰਨਾ 603-605)

ਇਸ ਦੇ ਨਾਲ ਹੀ ਸੰਪੂਰਣ 'ਦਸਮ ਗ੍ਰੰਥ' ਨੂੰ ਗੁਰੂ ਕ੍ਰਿਤ ਸਮਝਦਿਆਂ ਪ੍ਰਮੁੱਖ ਨਿਮਿਨ ਵਿਦਵਾਨਾਂ ਤੇ ਖੋਜੀਆਂ ਨੇ ਆਪਣੇ ਲੇਖਾਂ, ਪੁਸਤਕਾਂ-ਰਚਨਾਵਾਂ ਅਤੇ ਖੋਜ ਤੇ ਸ਼ੋਧ-ਪ੍ਰਬੰਧਾਂ ਵਿਚ ਵੀ ਇਸ ਗੱਲ ਨੂੰ ਸਵੀਕਾਰਿਆ ਹੈ:

1. ਭਾਈ ਕਿਸ਼ਨ ਸਿੰਘ ਸੰਗਰੂਰ, 'ਦਸਮ ਗ੍ਰੰਥ ਕਿਸ ਨੇ ਬਨਾਇਆ', 1902 ਈ.
2. ਭਾਈ ਰਣਧੀਰ ਸਿੰਘ, 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦਿ-ਮੂਰਤਿ', 1935 ਤੇ 1955 ਈ.
3. ਭਾਈ ਸ਼ੇਰ ਸਿੰਘ ਕਸ਼ਮੀਰ ਵਾਲੇ, 'ਦਸ਼ਮੇਸ਼ ਦਰਪਣ' 1935 ਈ.
4. ਡਾ ਜਸਵੰਤ ਸਿੰਘ (ਲਖਨਊ) ਦੇ, 'ਅੰਮ੍ਰਿਤ' ਮਾਸਿਕ ਵਿਚ ਲੇਖ, 'ਦਸਮ ਗ੍ਰੰਥ ਪੁਰ ਖੋਜ ਪੂਰਨ ਵਿਚਾਰ', 1937 ਈ.
5. ਪ੍ਰਿੰ. ਤੇਜਾ ਸਿੰਘ ਤੇ ਡਾ. ਗੰਡਾ ਸਿੰਘ 'ਏ ਸ਼ਾਰਟ ਹਿਸਟਰੀ ਆਫ਼ ਦੀ ਸਿਖੱਸ', ਪੰਨਾ 60-61
6. ਡਾ. ਤ੍ਰਿਲੋਚਨ ਸਿੰਘ ਦੇ 'ਸਿੱਖ ਰਿਵੀਊ' (ਅਪ੍ਰੈਲ, ਮਈ, ਜੂਨ ਤੇ ਜੁਲਾਈ,1955) ਵਿਚ 'ਦਸਮ ਗ੍ਰੰਥ ਦਾ ਸੰਕਲਨ ਤੇ ਇਤਿਹਾਸ' ਬਾਰੇ ਲੜੀਵਾਰ ਲੇਖ
7. ਡਾ. ਧਰਮ ਪਾਲ ਅਸ਼ਟਾ,'ਦੀ ਪੋਇਟਰੀ ਆਫ਼ ਦੀ ਦਸਮ ਗ੍ਰੰਥ', ਸ਼ੋਧ ਪ੍ਰਬੰਧ,1958

8. ਡਾ. ਹਰਿਭਜਨ ਸਿੰਘ, 'ਗੁਰਮੁਖੀ ਲਿੱਪੀ ਮੇਂ ਉਪਲਬਧ ਹਿੰਦੀ ਕਾਵਿ ਕਾ ਆਲੋਚਨਾਤਮਕ ਅਧਿਐਨ', ਦਿੱਲੀ ਯੂਨੀਵਰਸਿਟੀ ਤੋਂ ਪ੍ਰਮਾਣਿਤ ਸ਼ੋਧ ਪ੍ਰਬੰਧ, 1959 ਈ.)
9. 'ਡਾ. ਪ੍ਰਸਿੰਨੀ ਸਹਿਗਲ', 'ਗੁਰੂ ਗੋਬਿੰਦ ਸਿੰਘ ਔਰ ਉਨ ਕਾ ਕਾਵਿ,' ਲਖਨਊ ਯੂਨੀਵਰਸਿਟੀ ਤੋਂ ਪ੍ਰਵਾਨਿਤ ਸ਼ੋਧ ਪ੍ਰਬੰਧ 1961 ਈ. ਪੁਸਤਕ ਰੂਪ ਪ੍ਰਕਾਸ਼ਨਾ ਹਿੰਦੀ ਸਾਹਿਤ ਮੰਦਿਰ, ਲਖਨਊ, 1965 ਈ.
10. ਡਾ. ਮਹੀਪ ਸਿੰਘ, 'ਗੁਰੂ ਗੋਬਿੰਦ ਔਰ ਉਨ ਕੀ ਹਿੰਦੀ ਕਵਿਤਾ,' ਆਗਰਾ ਯੂਨੀਵਰਸਿਟੀ ਤੋਂ ਪ੍ਰਵਾਨਿਤ ਸ਼ੋਧ-ਪ੍ਰਬੰਧ, 1963, ਪੁਸਤਕ ਰੂਪ ਨੈਸ਼ਨਲ ਪਬਲਿਸ਼ਿੰਗ ਹਾਊਸ, ਦਿੱਲੀ, 1969 ਈ.
11. ਪ੍ਰੋ. ਪਿਆਰਾ ਸਿੰਘ ਪਦਮ, 'ਦਸਮ ਗ੍ਰੰਥ ਦਰਸ਼ਨ', ਪਟਿਆਲਾ, 1968 ਈ.
12. ਡਾ. ਬਲਬੀਰ ਸਿੰਘ ਜੀ ਕਾ ਲੇਖ 'ਸ਼ਬਦੋਲ ਸਾਹਿਤ' ਪੁਸਤਕ 'ਸ਼ੁੱਧ ਸਰੂਪ' 1966 ਈ.
13. ਡਾ. ਤਾਰਨ ਸਿੰਘ,'ਦਸਮ ਗ੍ਰੰਥ: ਰੂਪ ਤੇ ਰਸ',ਗੁਰੂ ਗੋਬਿੰਦ ਸਿੰਘ ਫਾਊਡੇਸ਼ਨ, 1968 ਈ.

**'ਦਸਮ ਗ੍ਰੰਥ' ਦੇ ਕਰਤਿਤ੍ਵ ਬਾਰੇ ਸ਼ੰਕਿਆਂ ਦਾ ਕਾਰਨ ਅਤੇ ਵਿਵਾਦ ਦਾ ਨਿਰੀਖਣ:**

'ਦਸਮ ਗ੍ਰੰਥ' ਦੇ ਕਰਤਿਤ੍ਵ ਬਾਰੇ ਸ਼ੰਕਿਆਂ ਦਾ ਕਾਰਨ ਜ਼ਿਆਦਾ ਹੱਦ ਤਕ 'ਦਸਮ ਗ੍ਰੰਥ' ਪ੍ਰਤਿ ਵਿਚਾਰਧਾਰਾਇਕ ਅਕਾਂਖਿਆ ਆਧਾਰਿਤ ਵਿਆਖਿਆ ਤੇ ਨਿਰਣੈ ਹੀ ਰਹੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰਬਾਣੀ ਦੀ ਸੰਪਰਦਾਈ ਵਿਆਖਿਆ ਦੇ ਖੇਤਰ ਵਿਚ ਭਾਈ ਗੁਰਦਾਸ ਤੋਂ ਇਲਾਵਾ ਉਦਾਸੀ ਸਾਧੂਆਂ, ਨਿਰਮਲੇ ਸੰਤਾਂ, ਸੇਵਾ ਪੰਥੀਆਂ, ਨਿਰੰਕਾਰੀ ਤੇ ਨਾਮਧਾਰੀ ਵਿਦਵਾਨਾਂ ਦੀ ਦੇਣ ਯੁਗਾਨਕੂਲ ਅਹਿਮੀਅਤ ਰੱਖਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਪਾਉਂਟਾ ਸਾਹਿਬ ਤੋਂ ਪੰਜ ਸਿੰਘਾਂ: ਗੰਡਾ ਸਿੰਘ, ਕਰਮ ਸਿੰਘ, ਬੀਰ ਸਿੰਘ, ਰਾਮ ਸਿੰਘ, ਸੋਭਾ ਸਿੰਘ ਨੂੰ ਉਸ ਵੇਲੇ ਪ੍ਰਮੁੱਖ ਭਾਰਤੀ ਵੇਦਾਂਤ ਵਿਚ ਪ੍ਰਬੀਨਤਾ ਪ੍ਰਾਪਤ ਕਰਨ ਲਈ ਕਾਂਸੀ ਭੇਜਿਆ, ਜਿਸਦਾ ਮਨੋਰਥ ਗੁਰਬਾਣੀ ਦੀ ਦਾਰਸ਼ਨਿਕਤਾ ਨੂੰ ਉਸ ਵੇਲੇ ਦੀ ਪਰਿਭਾਸ਼ਾ ਵਿਚ ਉਜਾਗਰ ਕਰਨਾ ਸੀ। ਅਨੰਦਪੁਰ ਵਾਪਸੀ ਉਤੇ ਇਨ੍ਹਾਂ ਵਿਦਵਾਨਾਂ ਨੂੰ ਨਿਰਮਲੇ ਕਹਿਕੇ ਨਿਵਾਜਿਆ ਗਿਆ। ਇਨ੍ਹਾਂ ਨਿਰਮਲੇ ਵਿਦਵਾਨਾਂ ਨੇ ਵੇਦਾਂਤਿਕ ਪਰਿਭਾਸ਼ਾ ਹੀ ਗ੍ਰਹਿਣ ਨਾ ਕੀਤੀ, ਸਗੋਂ ਵੇਦਾਂਤਿਕ ਵਿਧੀ ਵੀ ਅਪਨਾ ਲਈ। ਇਸ ਸਨਾਤਨੀ ਵਿਧੀ ਅਨੁਸਾਰ ਹਰ ਸ਼ਬਦ ਦਾ ਅੰਗ-ਨਿਖੇੜ ਕਰਕੇ ਸੰਬੰਧਿਤ ਅੱਖਰਾਂ (ਧੁਨੀਆਂ) ਦਾ ਆਪਣਾ ਆਪਣਾ ਨਿਸ਼ਚਿਤ ਅਰਥ ਉਸਦੇ ਪ੍ਰਸੰਗ ਵਿਚ ਲੈਣ ਦੀ ਬਜਾਇ ਉਸਦੇ ਪੂਰਵ-ਵਰਤੀ ਧਾਤੂ ਤੋਂ ਕਢਣ ਦਾ ਰਿਵਾਜ ਸ਼ੁਰੂ ਕਰ ਦਿੱਤਾ। ਇਸ ਯਤਨ ਵਿੱਚ ਨਿਰਮਲੇ ਵਿਦਵਾਨ ਇਕ ਵਿਧੀਆਤਮਕ ਤੇ ਵਿਚਾਰਧਾਰਾਇਕ ਭੁਲੇਖੇ ਦਾ ਸ਼ਿਕਾਰ ਹੋ ਗਏ। ਵਿਧੀਆਤਮਕ ਤੌਰ ਤੇ ਵੇਦਾਂਤਕ ਪਰਿਭਾਸ਼ਾ ਅਪਣਾਉਂਦਿਆਂ ਜਦ ਉਹ ਤੁਲਨਾਤਮਿਕ ਅਧਿਐਨ ਵੱਲ ਪਰਤੇ ਤਾਂ ਉਹ ਭਿੰਨ-ਭਿੰਨ ਵਿਚਾਰ-ਚੌਖਟਿਆਂ ਦੇ ਆਪਣੇ ਵਸ਼ਿਸ਼ਟ ਮੂਲ-ਤੱਤਾਂ ਨੂੰ ਦ੍ਰਿਸ਼ਟੀ ਗੋਚਰ ਨਾ ਰੱਖ ਸਕੇ। ਉਨ੍ਹਾਂ ਗੁਰ-ਵਾਕਾਂ ਨੂੰ ਭਾਰਤੀ ਦਰਸ਼ਨ ਦੇ ਭਿੰਨ-ਭਿੰਨ ਪ੍ਰਬੰਧਾਂ ਤੋਂ ਚੁਣੀਆਂ ਟੂਕਾਂ ਦੇ ਤੁਲਨਾਤਮਿਕ ਟਾਕਰੇ ਉੱਤੇ ਰੱਖਦਿਆਂ ਸਿੱਖ ਵਿਚਾਰਧਾਰਾ ਦੀ ਵਿਲੱਖਣਤਾ ਦੇ ਮੂਲ ਪਹਿਲੂਆਂ ਨੂੰ ਹੀ ਅੱਖੋਂ ਉਹਲੇ ਕਰ ਦਿੱਤਾ,

ਜਿਸ ਕਰਕੇ ਸਿੱਖ ਵਿਚਾਰ-ਚੌਖਟੇ ਦੀ ਵਿਲੱਖਣਤਾ ਵੀ ਕੁਝ ਹੱਦ ਤਕ ਭੰਗ ਹੋ ਗਈ। ਅਸਲ ਵਿਚ ਮਨੁੱਖੀ ਚਿੰਤਨ ਦੇ ਵਿਕਾਸ ਪ੍ਰਕ੍ਰਿਆ ਵਿੱਚ ਇੱਕ ਪੜਾਅ ਉੱਤੇ ਵਿਕਸਿਤ ਹੋਇਆ ਵਿਚਾਰ ਚੌਖਟਾ ਹੂ-ਬ-ਹੂ ਰੂਪ ਵਿਚ ਕਿਸੇ ਹੋਰ ਪੜਾਅ ਦੇ ਵਿਚਾਰ-ਚੌਖਟੇ ਉੱਤੇ ਮੜ੍ਹਿਆ ਨਹੀਂ ਜਾ ਸਕਦਾ। ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਨਿਰਮਲੇ ਤੇ ਉਦਾਸੀ ਸੰਪਰਦਾਇ ਨੇ ਸਿੱਖ ਲਹਿਰ ਦੇ ਘੋਰ ਸੰਘਰਸ਼ ਕਾਲ ਵਿਚ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਅਹਿਮ ਯੋਗਦਾਨ ਪਾਇਆ। ਉਸ ਸੰਕਟ-ਕਾਲ ਵਿਚ ਇਨ੍ਹਾਂ ਆਪਣੇ ਅਖਾੜੇ, ਮੱਠ, ਬੁੰਗੇ ਤੇ ਪਾਠਸ਼ਾਲਾਵਾਂ ਸਥਾਪਿਤ ਕਰਕੇ ਅਤੇ ਗੁਰਦੁਆਰਿਆਂ ਤੇ ਧਰਮਸ਼ਾਲਾਵਾਂ ਦੀ ਸੰਭਾਲ ਕਰਕੇ ਅਤੇ ਪਿੰਡਾਂ, ਕਸਬਿਆਂ, ਸ਼ਹਿਰਾਂ ਤੇ ਖਾਸ ਕਰਕੇ ਤੀਰਥ-ਅਸਥਾਨਾਂ ਦਾ ਰਟਨ ਕਰਕੇ ਸੇਵਾ, ਸਿਮਰਨ ਤੇ ਕੀਰਤਨ ਕਥਾ ਰਾਹੀਂ ਸਿੱਖੀ ਦੀ ਜੋਤ ਨੂੰ ਜਗਾਈ ਰੱਖਿਆ। ਪਰ ਉਨ੍ਹਾਂ ਦੇ ਇਨ੍ਹਾਂ ਯਤਨਾਂ ਦੇ ਨਾਲ ਗੁਰਬਾਣੀ ਦੀਆਂ ਜੜ੍ਹਾਂ ਵੇਦਾਂਤ ਪ੍ਰਭਾਵਿਤ ਸਨਾਤਨੀ ਪਰੰਪਰਾ ਨਾਲ ਜੋੜਨ ਦੀ ਰੁਚੀ ਵੀ ਪ੍ਰਬਲ ਹੋ ਗਈ। ਇਸ ਦੇ ਫਲ-ਸਰੂਪ ਗੁਰੂ ਸਾਹਿਬਾਨ ਦੁਆਰਾ ਵਿਕਸਿਤ ਚਿੰਤਨ-ਪ੍ਰਣਾਲੀ ਦੀ ਵਿਲਖੱਣਤਾ ਹੀ ਭੰਗ ਨਾ ਹੋਣੀ ਸ਼ੁਰੂ ਹੋਈ, ਸਗੋਂ ਸਿੱਖ ਲਹਿਰ ਦੇ ਚਿੰਤਨ ਆਧਾਰਾਂ ਦੀ ਇਕਾਗਰਤਾ ਵੀ ਧੁੰਧਲੀ ਹੋ ਗਈ। ਵੇਦਾਂਤੀਕਰਣ ਦਾ ਇਹ ਪ੍ਰਭਾਵ ਇਤਨਾ ਡੂੰਘਾ ਰਿਹਾ ਹੈ ਕਿ ਹੁਣ ਤਕ ਸਿੱਖ ਤੇ ਗੈਰ-ਸਿੱਖ ਵਿਦਵਾਨ ਇਸ ਪ੍ਰਛਾਵੇਂ ਹੇਠ ਗ੍ਰਹਿਣੇ ਚਲੇ ਆ ਰਹੇ ਹਨ।[23] ਸਿੱਖ ਵਿਚਾਰਧਾਰਾ ਉਪਰ ਪਸਰ ਰਹੇ ਬ੍ਰਾਹਮਣੀ ਪ੍ਰਭਾਵ ਦਾ ਅਸਰ 17ਵੀਂ ਸਦੀ ਦੇ ਦੂਜੇ ਦਹਾਕੇ ਨਾਲ ਹੀ ਦਿਖਾਈ ਦੇਣਾ ਸ਼ੁਰੂ ਕਰ ਦਿੰਦਾ ਹੈ। ਇਸ ਸੰਬੰਧੀ ਡਾ. ਨਿਹਾਰੰਜਨ ਰਾਏ ਦਾ ਕਥਨ ਧਿਆਨ ਯੋਗ ਹੈ:

'While it can legitimately be argued that Guru Gobind Singh had no faith in the worship of Durga or Chandi or any Brahamnical pantheon and he was using them and the myths and legends connected with them as mere symbols....the fact remains that over the decades and centuries beginning in late seventienth, worship of Brahmanical socio-religious practices were entering into the fabric of Sikh socio-religious life slowly."

LDG. Niharanjan Ray, The Sikh Guru and the Sikh Society, Panjabi University Patiala, p.31)

ਇਹੋਂ ਨਹੀਂ ਹੋਰ ਸਮਾਂ ਬੀਤਣ ਉਤੇ ਕੁਝ ਨਿਰਮਲੇ ਤੇ ਉਦਾਸੀ ਨਿਸ਼ਕਾਮ ਸੇਵਕ ਵੀ ਨਾ ਰਹੇ ਅਤੇ ਉਹ ਪੁਜਾਰੀ ਬਣ ਗਏ। ਗੁਰਦੁਆਰਿਆਂ ਤੇ ਧਰਮ-ਸ਼ਾਲਾਵਾਂ ਵਿਚ ਹਿੰਦੂ ਰੰਗਤ ਦੀਆਂ ਕਰਮ-ਕਾਂਡ ਵਾਲੀਆਂ ਬਿਹਤਰ-ਰੀਤੀਆਂ ਵੀ ਘੁਸੜ ਗਈਆਂ, ਜਿੰਨ੍ਹਾਂ ਤੋਂ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਸੁਚੇਤ ਕਰਕੇ ਛੁਟਕਾਰਾ ਦੁਆਇਆ ਸੀ। ਇੱਥੋਂ ਤਕ ਕਿ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਪਰਿਕਰਮਾ ਵਿਚ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਵੀ ਸਥਾਪਿਤ ਹੋ ਗਈਆਂ। ਇੰਜ ਨਿਰੋਲ ਗੁਰਮਤਿ ਦੇ ਸਿਧਾਂਤਾਂ ਤੇ ਪਰੰਪਰਾਵਾਂ ਨੂੰ ਬੜੀ ਢਾਹ ਲੱਗੀ।

ਇਸੇ ਮਿਲ ਗੋਭੇ ਕਾਰਨ ਹੀ ਅਰਨੈੱਸਟ ਟ੍ਰੰਪ ਨੇ ਗੁਰੂ ਗ੍ਰੰਥ ਸਾਹਿਬ ਨੂੰ ਹਿੰਦੂ ਮਤ ਤੇ

ਖਾਸ ਕਰਕੇ ਵੇਦਾਂਤ ਦੀ ਹੀ ਪੁਨਰ-ਪ੍ਰਸਤੁਤੀ ਮੰਨਿਆ ਹੈ।[24] ਅੰਗ੍ਰੇਜ਼ੀ ਵਿਦਵਾਨ ਤਾਂ ਵੈਸੇ ਵੀ ਗੁਰਬਾਣੀ ਦੀ ਨਿਰਪੱਖ ਤੇ ਸਹੀ ਵਿਆਖਿਆ ਦੇਣ ਤੋਂ ਊਣੇ ਰਹੇ ਹਨ। ਮੈਕਾਲਿਫ਼ ਦੀ ਸਿੱਖ ਧਰਮ ਤੇ ਇਤਿਹਾਸ ਵਿਆਖਿਆ ਵੀ ਸ਼ੁੱਧ ਨਹੀਂ, ਇਸ ਵਿਚ ਅੰਗ੍ਰੇਜ਼-ਮੁੱਖੀ ਵਿਚਾਰਧਾਰਾਇਕ ਅਕਾਂਖਿਆ ਸਾਫ਼ ਪਸਰੀ ਹੋਈ ਹੈ। ਉਸ ਦੇ ਹੇਠਲੇ ਕਥਨ ਨੂੰ ਗਹੁ ਨਾਲ ਵੇਖਣ ਦੀ ਲੋੜ ਹੈ:

'It seems, at any rate, politic to place before the Sikh soldiery their Guru's prophacies in favour of the English and the texts of their sacred writings which foster their loyalty to the English."

(M.A. Macauliffe, The Sikh Religion, 1963, p.XXII)

ਇਵੇਂ ਸਿੰਘ ਸਭਾ ਲਹਿਰ ਤੋਂ ਪਹਿਲੋਂ ਸਿੱਖ ਸਿਧਾਤਾਂ ਅਤੇ ਪਰੰਪਰਾਵਾਂ ਦੀ ਬਿਨਾਂ ਛਾਣ-ਬੀਣ ਕੀਤੇ ਤੇ ਬਗੈਰ ਰੋਕ ਟੋਕ ਦੇ ਬ੍ਰਾਹਮਣਵਾਦ ਦੀ ਮਿਲਾਵਟ ਹੁੰਦੀ ਰਹੀ। ਸਿੰਘ ਸਭਾ ਲਹਿਰ ਉਠੀ ਵੀ ਉਦੋਂ, ਜਦੋਂ ਈਸਾਈ ਮਿਸ਼ਨਰੀਆਂ ਅਤੇ ਆਰੀਆ ਸਮਾਜ ਦੀਆਂ ਖੁਲ੍ਹਮ-ਖੁਲ੍ਹੀਆਂ ਸਿੱਖ ਵਿਰੋਧੀ ਕਾਰਵਾਈਆਂ ਨੇ ਸਿੱਖ ਚੇਤੰਨਤਾ ਨੂੰ ਹਲੂਣਿਆ। ਜਦੋਂ ਆਰੀਆ ਸਮਾਜ ਨੇ ਖੁਲ੍ਹੇ ਆਮ ਐਲਾਨ ਕੀਤੇ ਕਿ ਸਿੱਖ ਧਰਮ ਮੱਧਕਾਲ ਵਿੱਚ ਮੁਸਲਿਮ ਚਨੌਤੀ ਦਾ ਮੁਕਾਬਲਾ ਕਰਨ ਲਈ ਉਭਰਿਆ ਹਿੰਦੂ ਧਰਮ ਦਾ ਹੀ ਸੋਧਿਆ ਰੂਪ ਹੈ ਜਾਂ ਇਹ ਧਾਰਣਾ ਪ੍ਰਚਾਰੀ ਗਈ ਕਿ ਸਿਖ ਧਾਰਾ ਹਿੰਦੂ ਧਰਮ ਤੇ ਇਸਲਾਮੀ ਸਭਿਅਤਾ ਦਾ ਮੱਧਕਾਲ ਵਿਚ ਹੋਏ ਟਾਕਰੇ ਵੱਜੋਂ ਪੈਦਾ ਭਗਤੀ ਤੇ ਸੂਫ਼ੀ ਲਹਿਰ ਦਾ ਇਕ ਇਤਿਹਾਸਿਕ ਸਮਨਵਯ ਹੈ। ਈਸਾਈਆਂ ਨੇ ਵੀ ਰਾਜ-ਸੱਤਾ ਦਾ ਮਾਲਿਕ ਹੁੰਦਿਆਂ ਈਸਾਈਮਤ ਦੇ ਪ੍ਰਚਾਰ ਦਾ ਝੋਲਾ ਚੁੱਕਿਆ ਹੋਇਆ ਸੀ ਤੇ ਇਸ ਦੇ ਨਾਲ ਹੀ ਸਿੰਘ ਸਭਾ ਲਹਿਰ ਮਹਿਸੂਸ ਕਰ ਰਹੀ ਸੀ ਕਿ ਬ੍ਰਾਹਮਣਵਾਦ ਆਪਣੇ ਮੁਕਾਬਲੇ ਤੇ ਉੱਠੇ ਸਭ ਧਰਮਾਂ ਨੂੰ ਹੜੱਪ ਕਰਦਾ ਰਿਹਾ ਹੈ। ਇਸ ਨੇ ਤਾਂ ਇਸਲਾਮ ਅਤੇ ਈਸਾਈਮਤ ਨੂੰ ਵੀ ਆਪਣੀ ਕੁਝ-ਕੁਝ ਰੰਗਤ ਦੇ ਲਈ ਸੀ। ਬ੍ਰਾਹਮਣਵਾਦ ਦਾ ਇਹ ਕਾਰਗਰ ਹਥਿਆਰ ਰਿਹਾ ਹੈ ਕਿ ਜਿਸ ਧਾਰਮਿਕ ਸਿਧਾਂਤ ਨੂੰ ਹੜੱਪ ਕਰਨਾ ਹੋਏ, ਉਸੇ ਦਾ ਬੁਰਕਾ ਪਾ ਕੇ ਉਸ ਦੇ ਅੰਦਰ ਬ੍ਰਾਹਮਣਵਾਦ ਦੇ ਵਸਤੂ ਨੂੰ ਦਾਖਿਲ ਕਰ ਦੇਣਾ। ਬੋਧੀਆਂ ਨੇ ਟਾਕਰਾ ਲਿਆ ਤਾਂ ਬੁੱਧ ਧਰਮ ਨੂੰ ਬੇਦਰਦੀ ਨਾਲ ਦੇਸ਼ ਨਿਕਾਲਾ ਤਕ ਦੁਵਾ ਦਿੱਤਾ। ਜਦ ਬੁੱਧ ਧਰਮ ਦੇ ਵਿਰੋਧ ਦਾ ਖਤਰਾ ਟਲ ਗਿਆ ਤਾਂ ਬੁੱਧ ਨੂੰ ਵੀ ਹਿੰਦੂ ਅਵਤਾਰਾਂ ਦੀ ਸੂਚੀ ਵਿਚ ਸ਼ਾਮਿਲ ਕਰ ਲਿਆ। ਸਿੰਘ ਸਭਾ ਲਹਿਰ ਵਾਲਿਆਂ ਲਈ ਵੀ ਇੱਕੋ ਰਾਹ ਸੀ ਕਿ ਸਿੱਖ ਧਰਮ ਤੇ ਸਮਾਜ ਦੇ ਨਿਵੇਕਲੇਪਨ ਨੂੰ ਕਾਇਮ ਰੱਖਣ ਲਈ ਬ੍ਰਾਹਮਣਵਾਦ ਨੂੰ ਲੁਕਵੇਂ-ਛਿਪਵੇਂ ਢੰਗ ਨਾਲ ਸਿੱਖ ਸਿਧਾਂਤਾਂ ਵਿਚ ਵੜਨ ਨਾ ਦਿੱਤਾ ਜਾਏ। ਇਸ ਕਰਕੇ ਸਿੰਘ ਸਭਾ ਤੇ ਹੋਰ ਸਿੱਖ ਸੁਧਾਰਕ ਲਹਿਰਾਂ ਨੇ ਕਾਫ਼ੀ ਹੱਦ ਤਕ ਇਸ ਬ੍ਰਾਹਮਣੀ ਪ੍ਰਭਾਵ ਦਾ ਤੋੜ ਪੈਦਾ ਕਰਕੇ ਸਿੱਖੀ ਦੇ ਸਿਧਾਂਤਕ ਤੇ ਬਾਹਰਲੇ ਹੱਦ-ਬੰਨਿਆਂ ਨੂੰ ਨਿਸ਼ਚਿਤ ਕਰਨ ਦਾ ਇਤਿਹਾਸਕ ਕਿਰਦਾਰ ਅਦਾ ਕੀਤਾ। ਬਾਹਰੀ ਬ੍ਰਾਹਮਣੀ ਪਾਣ ਦਾ ਅਸਰ ਤਾਂ ਆਇਆ ਹੈ, ਪਰ ਸਿੱਖ ਚਿੰਤਨ ਵਿਚ ਘਰ ਕਰ ਚੁੱਕੇ ਵੇਦਾਂਤ ਪ੍ਰਭਾਵ ਤੋਂ ਹਾਲੀ ਤਕ ਕਈ ਸਿੱਖ ਵਿਦਵਾਨ ਵੀ ਮੁਕਤ ਨਹੀਂ ਹੋ ਸਕੇ।

ਇਸ ਦੇ ਨਾਲ ਹੀ ਇਕ ਹੋਰ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਜਦ ਪੰਜਾਬ ਵਿਚ ਆਰੀਆ ਸਮਾਜ ਸਥਾਪਿਤ ਹੋਇਆ ਤਾਂ ਸ਼ੁਰੂ ਵਿਚ ਇਸ ਦਾ ਕੰਮ ਕਰਨ ਵਾਲੇ

ਆਗੂਆਂ ਵਿਚ ਭਾਈ ਦਿੱਤ ਸਿੰਘ ਤੇ ਭਾਈ ਜਵਾਹਰ ਸਿੰਘ ਵੀ ਸਨ। ਇਹ ਦੋਵੇਂ ਆਗੂ ਪਿੱਛੋਂ ਸਿੰਘ ਸਭਾ ਵਿਚ ਸ਼ਾਮਿਲ ਹੋ ਗਏ ਸਨ। ਆਰੀਆ ਸਮਾਜ ਦਾ ਨੁਕਤਾ ਨਿਗਾਹ ਕੇਵਲ ਰਹੁ-ਰੀਤਾਂ ਦਾ ਸੁਧਾਰ ਹੀ ਨਹੀਂ, ਪ੍ਰੰਤੂ ਉਸ ਸਾਰੇ ਸਾਹਿਤ ਤੇ ਗ੍ਰੰਥਾਂ ਨੂੰ ਵੀ ਤਿਲਾਂਜਲੀ ਦੇਣ ਦਾ ਸੀ, ਜਿਸ ਵਿੱਚ ਪੁਰਾਣ ਰਾਮਾਯਣ ਅਤੇ ਮਹਾਭਾਰਤ ਦੇ ਨਾਲ ਹੋਰ ਬ੍ਰਾਹਮਣ ਗ੍ਰੰਥ ਤੇ ਲਾਗਵੀਆਂ ਰਚਨਾਵਾਂ ਵੀ ਸ਼ਾਮਿਲ ਹੋ ਜਾਂਦੀਆਂ ਹਨ, ਆਰੀਆ ਸਮਾਜ ਦੀ ਪੂਰਨ ਸ਼ਰਧਾ ਕੇਵਲ ਵੇਦਾਂ ਦੇ ਮੰਤਰ ਸੰਹਿਤਾ ਵਾਲੇ ਭਾਗ ਉਤੇ ਸੀ। ਇਸ ਨਜ਼ਰੀਏ ਦਾ ਕੁਝ ਅਸਰ ਸਿੰਘ ਸਭਾ ਲਹਿਰ ਉਤੇ ਵੀ ਪਿਆ। ਇਸ ਤੋਂ ਛੁੱਟ ਗੁਰੂ ਸਿੰਘ ਸਭਾ, ਅੰਮ੍ਰਿਤਸਰ ਦੇ ਨਿਯਮ 8 ਵਿਚ ਕਿਸੇ ਦੂਸਰੇ ਮਤ ਦੇ ਵਿਰੁੱਧ ਕਹਿਣਾ ਸੁਣਨਾ ਅਥਵਾ ਲਿਖਣਾ, ਨਿਯਮ 9 ਵਿਚ ਸਰਕਾਰ ਦੇ ਮੁਤੱਲਕ ਕੋਈ ਬਾਤ ਨਾ ਕਹਿਣੀ ਅਤੇ ਨਿਯਮ 10 ਅਨੁਸਾਰ ਖੈਰ-ਖ਼ੁਆਹੀ ਕੌਮ, ਫਰਮਾਬਰਦਾਰੀ ਸਰਕਾਰੀ, ਸਿੱਖੀ ਧਰਮ ਨਾਲ ਪਿਆਰ ਅਤੇ ਉੱਨਤੀ ਕਰਨਾ ਤੇ ਵਿਦਿਆ ਦਾ ਪੰਜਾਬੀ ਜ਼ਬਾਨ ਦੁਆਰਾ ਅਤੇ ਮਸੰਲਹੇਤ ਉਸ ਦੀ ਹਰ ਬਾਤ ਵਿਚ ਲਿਹਾਜ਼ ਕਰਨਾ ਸ਼ਾਮਿਲ ਸੀ।[25] ਇਨ੍ਹਾਂ ਸੀਮਾਵਾਂ ਦੇ ਪ੍ਰਭਾਵ ਸਦਕਾ ਸਿੰਘ ਸਭਾ ਲਹਿਰ 'ਦਸਮ ਗ੍ਰੰਥ' ਦੇ ਅਧਿਐਨ ਵੱਲ ਬਹੁਤ ਰੁਚਿਤ ਨਹੀਂ ਹੋ ਸਕੀ। ਇਸ ਕਾਰਨ ਇਹ ਗ੍ਰੰਥ ਸਿੱਖੀ ਦੇ ਸ਼ੁੱਧ ਪ੍ਰਚਾਰ ਦੇ ਦਾਇਰੇ ਵਿਚ ਅਣਗਹਿਲੀ ਕਾਰਨ ਪੂਰਨ ਰੂਪ ਵਿਚ ਸੰਮਿਲਤ ਨਹੀਂ ਹੋ ਸਕਿਆ। ਇੱਕ ਹੋਰ ਗੱਲ ਇਹ ਵੀ ਲੱਗਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪਹਿਲਾਂ ਮੁਗਲ ਸਾਮਰਾਜ ਦਾ ਪਰਤੱਖ ਕਾਲ ਸੀ ਤੇ ਉਨ੍ਹਾਂ ਦੀ 'ਦਸਮ ਗ੍ਰੰਥ' ਦੀ ਬਾਣੀ ਅੰਗ੍ਰੇਜ਼ੀ ਸਾਮਰਾਜ ਦਾ ਕਾਲ ਬਣ ਸਕਦੀ ਸੀ। 'ਗੁਰੂ ਗ੍ਰੰਥ ਸਾਹਿਬ' ਵਿੱਚ ਅਕਾਲ ਪੁਰਖ ਦੀਆਂ ਪਰਤੱਖ ਸ਼ਕਤੀਆਂ ਦੀ ਗੱਲ ਪ੍ਰਤੀਕਾਂ ਰਾਹੀਂ ਕੀਤੀ ਗਈ ਹੈ, ਜਦ ਕਿ 'ਦਸਮ ਗ੍ਰੰਥ' ਵਿਚ ਉਨ੍ਹਾਂ ਸਾਰੀਆਂ ਸ਼ਕਤੀਆਂ ਨੂੰ ਬਾਕਾਇਦਾ ਕਥਾ-ਰੂਪਾਂ ਵਿਚ ਪੇਸ਼ ਕਰਕੇ ਅਧਰਮੀ ਤੇ ਮਲੇਛ ਤਾਕਤਾਂ ਵਿਚ ਪਰਤੱਖ ਜੁੱਧ ਵਿਚ ਜੂਝਦਿਆਂ ਦਿਖਾਇਆ ਗਿਆ ਹੈ। ਸਰਕਾਰ ਦੀ ਸਰਪ੍ਰਸਤੀ ਤੇ ਸਰਕਾਰ ਨਿਵਾਜ਼ ਭਾਵਨਾ ਹੇਠ ਚਲ ਰਹੀ ਸਿੰਘ ਸਭਾ ਲਹਿਰ ਨੇ ਵੀ ਸ਼ਾਇਦ ਇਹ ਸਮਝ ਕੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਕੁਰਬਾਨੀਆਂ ਤੇ ਬਾਣੀ ਰਾਹੀਂ ਭਾਰਤੀ ਜਾਤੀ ਨੂੰ ਅਨਿਆ, ਅਤਿਆਚਾਰ ਵਿਰੁਧ ਖੜਗਧਾਰੀ ਬਣਾ ਕੇ ਖਲ੍ਹਿਆਰ ਦਿੱਤਾ ਸੀ, ਇਸ ਤਰ੍ਹਾਂ ਇਸ ਪ੍ਰਕਾਰ ਦੀ ਜੁਝਾਰੂ ਉਤੇਜਣਾ ਉਪਜਾਣ ਵਾਲਾ ਗ੍ਰੰਥ ਕਿੱਧਰੇ ਅੰਗ੍ਰੇਜ਼ ਵਿਰੁੱਧ ਨਾ-ਕਾਬੂ ਕੀਤਾ ਜਾਣ ਵਾਲਾ ਵਿਦ੍ਰੋਹ ਨਾ ਜਗਾ ਦਏ, ਉਨ੍ਹਾਂ ਇਸ ਗ੍ਰੰਥ ਦੇ ਬਹੁਤੇ ਪ੍ਰਚਾਰ ਤੋਂ ਹੀ ਗੁਰੇਜ਼ ਕੀਤਾ ਸਿੰਘ ਸਭਾ ਨੇ ਆਪਣਾ ਜ਼ਿਆਦਾ ਨਾਤਾ ਇਸ ਦੀਆਂ ਕੁਝ ਬਾਣੀਆਂ ਤਕ ਹੀ ਕਰ ਲਿਆ।[26]

ਇਸ ਸੰਬੰਧ ਕਾਹਲੀ ਤੇ ਪੂਰੀ ਤਰ੍ਹਾਂ ਗਹਨ ਅਧਿਐਨ ਕੀਤੇ ਬਿਨਾਂ 'ਦਸਮ ਗ੍ਰੰਥ' ਦੀ ਸਮੂਹ ਬਾਣੀ ਨੂੰ ਗੁਰੂ-ਕ੍ਰਿਤ ਸਮਝਣ ਪ੍ਰਤਿ ਕਿੰਤੂ-ਪ੍ਰੰਤੂ ਵੀ ਹੋਣ ਲੱਗੇ। 'ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਨਾ ਮੰਨਣ ਵਾਲਿਆਂ ਵਿਚ ਸਿੰਘ ਸਭਾ ਲਾਹੌਰ ਦੇ ਆਗੂ ਭਾਈ ਗੁਰਮੁਖ ਸਿੰਘ ਅਤੇ 'ਪੰਚ ਖਾਲਸਾ ਦੀਵਾਨ' ਦੇ ਬਾਬੂ ਤੇਜਾ ਸਿੰਘ ਦੇ ਨਾਮ ਵਿਸ਼ੇਸ਼ ਵਰਣਨਯੋਗ ਹਨ। 1918 ਈ. ਵਿੱਚ ਪੰਚ ਖਾਲਸਾ ਦੀਵਾਨ, ਭਸੌੜ ਵੱਲੋਂ ਡਾ. ਰਣ ਸਿੰਘ ਨੇ 'ਦਸਮ ਗ੍ਰੰਥ ਨਿਰਣਯ' ਵਿੱਚ ਇਸ ਗ੍ਰੰਥ ਦੀਆਂ ਕੁਝ ਰਚਨਾਵਾਂ ਨੂੰ ਛੱਡ ਕੇ ਬਾਕੀਆਂ ਨੂੰ ਗੁਰੂ-ਕ੍ਰਿਤ ਮੰਨਣ ਦੀ ਥਾਂ ਦਰਬਾਰੀ ਕਵੀਆਂ ਦੀ ਰਚਨਾ ਦੱਸਿਆ ਹੈ। ਭਸੌੜੀਆਂ ਦੇ ਇਸ ਪ੍ਰਤਿਕਰਮ ਦਾ ਮੁੱਖ ਕਾਰਨ ਇਹੋ ਲੱਗਦਾ ਹੈ ਕਿ ਉਨ੍ਹਾਂ ਲਈ ਬਿਨਾਂ ਸਮਝੇ ਇਹ ਗੱਲ ਹਊਆ ਸੀ ਕਿ

ਗੁਰੂ ਗੋਬਿੰਦ ਸਿੰਘ ਜੀ ਵਰਗੇ ਇਕ ਅਕਾਲ ਪੁਰਖ ਦਾ ਪੁਜਾਰੀ ਅਤੇ ਧਾਰਮਿਕ ਗੁਰੂ ਅਵਤਾਰਾਂ ਜਾਂ ਚਰਿਤ੍ਰਾਂ ਦੀਆਂ ਕਥਾਵਾਂ ਕਿਵੇਂ ਰਚ ਸਕਦਾ ਹੈ। ਦਰਅਸਲ ਉਨ੍ਹਾਂ ਕਟੜਵਾਦੀ ਪ੍ਰਭਾਵ ਹੇਠਾਂ ਗੁਰੂ ਸਾਹਿਬ ਦੀਆਂ ਇਨ੍ਹਾਂ ਰਚਨਾਵਾਂ ਦੀ ਸਿਰਜਣਾ ਪਿੱਛੇ ਮਕਸਦ-ਮਨੋਰਥ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਭਸੌੜੀਏ ਸਿੱਖਾਂ ਤਾਂ ਕਾਹਲੀ ਵਿੱਚ 'ਦਸਮ ਗ੍ਰੰਥ' ਰਚਨਾਵਾਂ ਪ੍ਰਤਿ ਹੀ ਨਹੀਂ, ਬਲਕਿ ਸਿੱਖ-ਅਰਦਾਸ ਵਿਚ ਵੀ 'ਪ੍ਰਿਥਮ ਭਗਉਤੀ ਸਿਮਰਕੈ' ਦੀ ਥਾਂ 'ਪ੍ਰਿਥਮ ਸਤਿਨਾਮ ਸਿਮਰ ਕੈ' ਦੀ ਪ੍ਰਥਾ ਚਲਾਉਣ ਦਾ ਯਤਨ ਕੀਤਾ ਅਤੇ 'ਗੁਰੂ ਗ੍ਰੰਥ ਸਾਹਿਬ' ਵਿੱਚ ਭੱਟਾਂ ਦੀ ਬਾਣੀ ਅਤੇ 'ਰਾਗਮਾਲਾ' ਪ੍ਰਤਿ ਵੀ ਕਿੰਤੂ ਸ਼ੁਰੂ ਕੀਤੇ, ਜੋ ਸਮੇਂ ਨਾਲ ਆਪ ਸੁਲਝ ਗਏ ਸਨ।

ਇਸੇ ਪ੍ਰਤਿਕ੍ਰਿਆ ਪ੍ਰਭਾਵ ਹੇਠਾਂ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੇ ਕੁਝ ਲੇਖਾਂ ਵਿਚ 'ਦਸਮ ਗ੍ਰੰਥ' ਸੰਬੰਧੀ ਵਾਦ-ਵਿਵਾਦ ਕਰਦਿਆਂ ਕੁਝ ਰਚਨਾਵਾਂ ਨੂੰ ਛੱਡਕੇ ਬਹੁਤੀ ਰਚਨਾ ਨੂੰ ਦਰਬਾਰੀ ਕਵੀਆਂ ਦੀ ਰਚਨਾ ਕਿਹਾ ਹੈ ਅਤੇ ਅਵਤਾਰ ਕਥਾਵਾਂ ਤੇ 'ਚਰਿਤ੍ਰੋਪਖਯਾਨ' ਵਿਚ ਭਗਤੀ ਪੂਜਾ, ਸ਼ਸਤਰ ਪੂਜਾ, ਭੰਗ ਤੇ ਸ਼ਰਾਬ ਮਹਿਮਾ ਅਤੇ ਖੁਲ੍ਹੇ ਖੁਲਾਸੇ ਨੰਗੇ ਸ਼ਬਦਾਂ ਤੇ ਵਾਕਾਂ ਦੀ ਵਰਤੋਂ ਦੇ ਆਧਾਰ ਕਾਰਨ ਇਨ੍ਹਾਂ ਰਚਨਾਵਾਂ ਨੂੰ ਤਾਂਤਰਿਕ ਸਿਧਾਂਤਾਂ ਤੋਂ ਪ੍ਰਭਾਵਿਤ ਦੱਸਿਆ ਹੈ। ਇਹ ਤੱਥ ਉਨ੍ਹਾਂ ਦੀ ਪੁਸਤਕ 'ਦਸਮ ਗ੍ਰੰਥ ਬਾਰੇ' ਵਿੱਚ ਵਿਸਤ੍ਰਿਤ ਰੂਪ ਵਿੱਚ ਅੰਕਿਤ ਹਨ। ਉਨ੍ਹਾਂ ਦੀ ਇਸ ਧਾਰਣਾ ਪ੍ਰਤਿ ਇਹ ਗੱਲ ਧਿਆਨ ਵਿੱਚ ਰੱਖਣ ਵਾਲੀ ਹੈ ਕਿ ਦਸਮ ਪਿਤਾ ਇੱਕ ਧਾਰਮਿਕ ਗੁਰੂ ਸਨ ਤੇ ਉਨ੍ਹਾਂ ਦਾ ਉਦੇਸ਼ ਅਕਾਲ ਪੁਰਖ ਦੀ ਪੂਜਾ ਦ੍ਰਿੜ੍ਹ ਕਰਾਉਣਾ ਸੀ ਨਾ ਕਿ ਸ਼ਕਤੀ ਪੂਜਾ ਅਤੇ ਇਹ ਕਿਆਸ ਕਰਨਾ ਕਿ ਉਨ੍ਹਾਂ ਦੇ ਦਰਬਾਰ ਵਿਚ ਤਾਂਤਰਿਕ ਵਿਚਾਰਧਾਰਾ ਰੰਗੇ ਸ਼ਕਤੀ ਦੇ ਪੁਜਾਰੀ ਕਵੀਆਂ ਨੂੰ ਸਵੀਕ੍ਰਿਤੀ ਮਿਲ ਸਕੇ, ਕਿਸੇ ਤਰ੍ਹਾਂ ਵੀ ਤਰਕ ਅਤੇ ਦਲੀਲ ਦੇ ਆਧਾਰ ਉਤੇ ਠੀਕ ਨਹੀਂ ਬੈਠਦਾ। ਇਹ ਠੀਕ ਹੈ ਕਿ ਦਸਮ ਪਿਤਾ ਨੇ ਭਗਤੀ ਦੇ ਨਾਲ ਬੀਰ-ਰਸ ਸੰਚਾਰਨ ਲਈ ਹੋਰ ਸੋਮਿਆਂ ਤੇ ਸਰੋਤਾਂ ਦੇ ਨਾਲ ਆਪਣੇ ਮੰਤਵ ਲਈ ਤਾਂਤਰਿਕ ਕੁੰਡਲਿਨੀ ਤੱਤ ਨੂੰ ਵਰਤਿਆ ਹੈ।

**ਤਾਂਤਰਿਕ ਕੁੰਡਲਨੀ ਰਹੱਸ:**

ਇੱਥੇ ਸਪੱਸ਼ਟ ਕਰਕੇ ਸਮਝਣ ਦੀ ਲੋੜ ਹੈ ਕਿ ਗੁਰੂ ਸਾਹਿਬ ਨੇ ਤਾਂਤਰਿਕ ਕੁੰਡਲਨੀ ਦੀ ਜਾਗ੍ਰਤਾ ਨੂੰ ਕਿਸੇ ਤਾਂਤਰਿਕ ਸਾਧਨਾ ਲਈ ਨਹੀਂ, ਸਗੋਂ ਇਸ ਪ੍ਰਚਲਿਤ ਨਾਥਾਂ ਦੁਆਰਾ ਪਰਚਾਰੇ ਸੰਕਲਪ ਨੂੰ ਪਰਿਵਰਤਤ ਰੂਪ ਦੇ ਕੇ ਚੜ੍ਹਦੀ ਕਲਾ ਦੇ ਰੂਪ ਵਿਚ ਲਿਆ ਹੈ। ਨਾਥਾਂ ਜੋਗੀਆਂ ਵਾਸਤੇ ਤਾਂਤਰਿਕ ਕੁੰਡਲਨੀ ਦੀ ਜਾਗ੍ਰਤ ਅਧਿਆਤਮ ਸ਼ਕਤੀ ਦਾ ਸਿਖਰ ਸੀ, ਪਰ ਗੁਰੂ ਸਾਹਿਬ ਨੇ ਇਸ ਦਾ ਸਿਖਰ ਉਸ ਅਵਸਥਾ ਨੂੰ ਸਮਝਿਆ ਹੈ, ਜਦ ਬੀਰਤਾ ਦਾ ਜਜ਼ਬਾ ਛਲਕਦੇ ਚੜ੍ਹਦੀ ਕਲਾ ਭਾਵ ਸਦੀਵੀ ਅਨੰਦ ਦੀ ਅਵਸਥਾ ਬਣ ਜਾਂਦਾ ਹੈ। ਪਤੰਜਲੀ ਲਈ ਪ੍ਰਭੂ ਵਿਸ਼ਵਾਸ ਇਕ ਉਪਾਇ ਸੀ, ਪ੍ਰਾਰਥਨਾ ਅਤੇ ਸਮਰਪਣ ਦਾ, ਪਰ ਗੁਰਬਾਣੀ ਵਿਚ ਪਰਮਾਤਮਾ ਇਕ ਪ੍ਰਯੋਜਨ ਹੈ। ਸਾਰੇ ਬੀਰ-ਭਾਵ ਪ੍ਰਭੂ ਦੇ ਅਟੁੱਟ ਪ੍ਰੇਮ ਵਿਚ ਫੁੱਟਦੇ ਹਨ। ਗੁਰੂ ਗੋਬਿੰਦ ਸਿੰਘ ਉਸੇ ਕੁੰਡਲਨੀ ਦੀ ਤਾਂਤਰਿਕ ਸ਼ਕਤੀ ਨੂੰ ਅਚੇਤ ਤੋਂ ਸੁਚੇਤ ਤਕ ਦੇ ਰੂਪਾਤਰਣ ਨੂੰ ਭਗਉਤੀ ਦੀ ਜਾਗ੍ਰਤਾ ਵਿਚ ਰੂਪਾਂਤ੍ਰਿਤ ਕਰ ਦਿੰਦੇ ਹਨ ਅਤੇ ਇਹ ਕੁੰਡਲਨੀ ਉਨ੍ਹਾਂ ਦੇ ਸਾਰੇ ਬੀਰ ਸੰਕਲਪ ਵਿਚ ਪਸਰੀ ਰਹਿੰਦੀ ਹੈ। 'ਚਰਿਤ੍ਰੋਪਖਯਾਨ' ਦੇ 405 ਵੇਂ ਚਰਿਤ੍ਰ ਵਿਚ ਦੇਵਾਂ ਤੇ ਦਾਨਵਾਂ ਦੇ ਮਹਾਂਕਾਲ ਵਿਚ ਵਿਲੈ ਹੋ ਜਾਣ ਉਤੇ

ਕੁੰਡਲਨੀ ਬਾਲਾ ਵੀ ਮਹਾਂਕਾਲ ਵਿਚ ਲੈਅ ਹੁੰਦੀ ਹੈ ਅਤੇ ਫਿਰ ਰਣ ਖੇਤਰ ਵਿਚ ਪਹੁੰਚ ਕੇ ਔਰ ਯੁੱਧ ਕਰਦੀ ਹੈ। ਗੁਰੂ ਸਾਹਿਬ ਇਸ ਤਰ੍ਹਾਂ ਤਾਂਤਰਿਕ ਕੁੰਡਲਨੀ ਨੂੰ ਆਪਣੇ ਮਨੋਰਥ ਨਾਲ ਰਲਾ ਦਿੰਦੇ ਹਨ। ਉਹ ਯੁੱਧ ਦੀ, ਜਾਗ੍ਰਿਤਾ ਦੀ ਇਕ ਸਭਿਆਚਾਰਕ ਕ੍ਰਾਂਤੀ ਦੀ ਵਿਧੀ ਅਤੇ ਵਿਚਾਰਧਾਰਾ ਨੂੰ ਵਿਕਸਿਤ ਕਰ ਰਹੇ ਸਨ, ਇਸ ਵਿਚ ਕੁੰਡਲਨੀ ਦੇਹ ਵਿਚਲੀ ਕੋਈ ਜਾਗ੍ਰਿਤਾ ਜਾਂ ਕੇਵਲ ਤਾਂਤਰਿਕ ਜਾਗਰਤਾ ਨਹੀਂ ਰਹਿ ਜਾਂਦੀ, ਸਗੋਂ ਮਨੁੱਖ ਦੀ ਜਾਂ ਦੇਸ਼ ਦੀ ਸਮੁੱਚੀ ਜਾਗ੍ਰਿਤਾ ਦਾ ਇਕ ਪ੍ਰਤੀਕ ਬਣ ਜਾਂਦਾ ਹੈ। ਇਵੇਂ ਹੰਸਹ ਸੁੰਨੀ, ਅਜ਼ਪਾ ਜਾਪ, ਦੀਰਘ ਦਾੜ੍ਹ, ਸਤਿ ਸੰਧਿ ਤੇ ਕੁੰਡਲਨੀ ਤੰਤਰ ਨਾਲ ਜੁੜੇ ਹੋਰ ਤੱਤਾਂ ਦਾ ਵੀ ਰੂਪਾਂਤਰਣ ਹੋ ਜਾਂਦਾ ਹੈ ਅਤੇ ਇਹ ਲੋਕ-ਮਾਨਸਿਕਤਾ ਨਾਲ ਜੁੜੇ ਇਸ ਸੰਕਲਪ ਨੂੰ ਆਪਣੇ ਮਨੋਰਥ ਲਈ ਵੀ ਵਰਤ ਲੈਂਦੇ ਹਨ। ਇਵੇਂ ਤਾਂਤਰਿਕ ਕੁੰਡਲਨੀ ਤੇ ਤਾਂਤਰਿਕ ਸ਼ੈਲੀ ਦੇ ਡੂੰਘੇ ਰਹੱਸ ਨੂੰ ਸਮਝ ਕੇ ਇਸ ਦੇ ਭੇਦ ਨੂੰ ਜਾਣਿਆ ਜਾ ਸਕਦਾ ਹੈ।

**ਖੁਲ੍ਹੀ-ਖੁਲਾਸੀ ਭਾਸ਼ਾ ਦਾ ਭੁਲੇਖਾ:**

ਜਿੱਥੋਂ ਤਕ ਖੁਲ੍ਹੀ-ਖੁਲਾਸੀ ਭਾਸ਼ਾ ਦੇ ਪ੍ਰਯੋਗ ਦਾ ਸੰਬੰਧ ਹੈ, ਗੁਰੂ ਸਾਹਿਬ ਦੀ ਸਾਰੀ ਰਚਨਾ ਵਿਚ ਸੱਚ ਦੇ ਨਾਲ ਹਰ ਤਰ੍ਹਾਂ ਦੇ ਪਖੰਡ ਤੇ ਕਰਮ-ਕਾਂਡ ਦੇ ਯਥਾਰਥਕ ਨਕਸ਼ੇ ਪੇਸ਼ ਕੀਤੇ ਮਿਲਦੇ ਹਨ ਅਤੇ ਉਨ੍ਹਾਂ ਹਰ ਗੱਲ ਖੁਲ੍ਹ ਕੇ ਕਰਦਿਆਂ ਖੁਲ੍ਹੀ ਭਾਸ਼ਾ ਵੀ ਵਰਤਣ ਤੋਂ ਸੰਕੋਚ ਨਹੀਂ ਕੀਤਾ, ਉਹ ਡੂੰਘੀ ਚੋਟ ਸਿੱਧੀ ਮਾਰਦੇ ਹਨ। ਵੇਖੋ:

ਸਾਚੁ ਕਹੋ ਸੁਨ ਲੈ ਚਿਤ ਦੈ ਬਿਨ ਦੀਨ ਦਿਆਲ ਕੀ ਸਾਮ ਸਿਧਾਏ॥
ਪ੍ਰੀਤਿ ਕਰੇ ਪ੍ਰਭੁ ਪਾਯਤ ਹੈ ਕ੍ਰਿਪਾਲ ਨ ਭੀਜਤ ਲਾਂਡ ਕਟਾਏ॥

(ਬਚਿਤ੍ਰ ਨਾਟਕ, 'ਦਸਮ ਗ੍ਰੰਥ', ਪੰਨਾ 46)

ਮਹਾਂਦੀਨ ਤਬ ਪ੍ਰਭ ਉਪਰਾਜਾ॥ ਅਰਬ ਦੇਸ ਕੋ ਕੀਨੋ ਰਾਜਾ॥
ਤਿਨ ਭੀ ਏਕੁ ਪੰਥ ਉਪਰਾਜਾ॥ ਲਿੰਗ ਬਿਨਾ ਕੀਨੇ ਸਭ ਰਾਜਾ॥
ਸਭ ਤੇ ਅਪਨਾ ਨਾਮੁ ਜਪਾਯੋ॥ ਸਤਿਨਾਮ ਕਾਹੂੰ ਨ ਦ੍ਰਿੜਾਯੋ॥

(ਬਚਿਤ੍ਰ ਨਾਟਕ, 'ਦਸਮ ਗ੍ਰੰਥ', ਪੰਨਾ 56)

ਸ. ਸ਼ਮਸ਼ੇਰ ਸਿੰਘ ਅਸ਼ੋਕ ਤੋਂ ਬਾਅਦ ਬੇਰਿੰਗ ਕ੍ਰਿਸਚੀਅਨ ਕਾਲਿਜ ਬਟਾਲਾ ਦੇ ਵਾਈਸ ਪ੍ਰਿੰਸੀਪਲ ਡਾ. ਸੀ. ਐਚ. ਲਹੋਲਿਨ (C.H. Leolin) ਨੇ 1958 ਈ. ਵਿਚ ਹਾਰਟਫਰੋਡ ਸੇਮਨਰੀ ਫਾਊਂਡੇਸ਼ਨ, ਅਮਰੀਕਾ ਤੋਂ 'ਦਸਮ ਗੁਰੂ ਦਾ ਪਵਿੱਤਰ ਗ੍ਰੰਥ' (The Holy Granth of Tenth Sovereign) ਨਾਮੀ ਲਿਖੇ ਖੋਜ-ਪ੍ਰਬੰਧ ਵਿਚ ਕੁਝ ਬਾਣੀਆਂ ਦੇ ਕਰਤਿਤ੍ਵ ਸੰਬੰਧੀ ਉਕਤ ਤਰ੍ਹਾਂ ਦੇ ਹੀ ਸ਼ੰਕੇ ਕੀਤੇ ਹਨ।

1962 ਈ. ਵਿਚ ਡਾ. ਰਤਨ ਸਿੰਘ ਜੱਗੀ ਨੇ 'ਦਸਮ ਗ੍ਰੰਥ ਦੀ ਪੌਰਾਣਿਕ ਪ੍ਰਿਸ਼ਠਭੂਮੀ' ਹਿੰਦੀ ਵਿਚ ਖੋਜ-ਗ੍ਰੰਥ ਲਿਖ ਕੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਤੋਂ ਪੀ-ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ, ਜਿਸਨੂੰ ਪੁਸਤਕ ਰੂਪ ਵਿਚ ਭਾਰਤੀ ਸਾਹਿਤ ਮੰਦਿਰ, ਦਿੱਲੀ ਵੱਲੋਂ 1965 ਈ. ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਗ੍ਰੰਥ ਦੇ ਪਹਿਲੇ ਭਾਗ ਵਿਚ ਡਾ. ਜੱਗੀ ਸਾਹਿਬ ਸੰਪੂਰਣ 'ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਮੰਨਣ ਤੋਂ ਸ਼ੰਕਾ-ਗ੍ਰਸਤ ਹਨ ਅਤੇ ਉਨ੍ਹਾਂ ਨਾਲ ਹੀ 'ਦਸਮ ਗ੍ਰੰਥ' ਦੇ ਲੇਖਕਾਂ ਬਾਰੇ ਨਿਰਣਾ ਦੇਣ ਦਾ ਵੀ ਯਤਨ ਕੀਤਾ ਹੈ। ਇਹ ਭਾਗ ਉਨ੍ਹਾਂ ਦੀ ਪੰਜਾਬੀ ਪੁਸਤਕ 'ਦਸਮ ਗ੍ਰੰਥ' ਦਾ ਕਰਤਿਤ੍ਵ ਵਿਚ ਵੀ ਛਪ ਚੁੱਕਾ ਹੈ। ਉਨ੍ਹਾਂ ਦੇ ਖੋਜ-ਗ੍ਰੰਥ ਦਾ ਦੂਜਾ ਭਾਗ ਪੰਜਾਬੀ ਵਿਚ 'ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ' (1964 ਈ.) ਨਾਮੀ ਪੁਸਤਕ ਵਿਚ ਵੀ ਮਿਲਦਾ ਹੈ। ਉਨ੍ਹਾਂ ਦੁਆਰਾ ਕੱਢੇ ਗਏ ਸਿੱਟਿਆ ਵਿਚ

ਜਾਪੁ, ਅਕਾਲ ਉਸਤਤਿ (201 ਤੋਂ 230 ਛੰਦ ਛੱਡ ਕੇ), ਸ੍ਵੈਈਏ 33, ਤੇ ਜ਼ਫਰਨਾਮਾ ਦਸਮ ਗੁਰੂ ਦੀਆਂ ਪ੍ਰਮਾਣਿਕ ਰਚਨਾਵਾਂ ਹਨ। ਸ਼ਬਦ ਹਜ਼ਾਰੇ, ਖਾਲਸਾ ਮਹਿਮਾ ਅਤੇ ਗਿਆਨ ਪ੍ਰਬੋਧ ਦਾ ਸਰੂਪ ਕੁਝ ਸੰਦਿਗਧ ਹੈ, ਪਰ ਪੌਰਾਣਿਕ ਕ੍ਰਿਤੀਆਂ: ਅਪਨੀ ਕਥਾ (ਬਚਿਤ੍ਰ ਨਾਟਕ) ਚੰਡੀ ਚਰਿਤ੍ਰ-ਉਕਤਿ-ਬਿਲਾਸ, ਚੰਡੀ ਚਰਿਤ੍ਰ ਦੂਜਾ, ਚਉਬੀਸ ਅਵਤਾਰ, ਬ੍ਰਹਮ ਅਵਤਾਰ, ਰੁਦ੍ਰ ਅਵਤਾਰ, ਵਾਰ ਦੁਰਗਾ ਕੀ, ਚਰਿਤ੍ਰੋਪਖਯਾਨ ਅਤੇ ਸ਼ਸਤਰਨਾਮਮਾਲਾ ਇਕਦਮ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਨਹੀਂ ਹਨ।[27]

ਹੁਣ ਸਭ ਤੋਂ ਪਹਿਲਾਂ ਇਹ ਵੇਖਣ ਵਾਲੀ ਗੱਲ ਹੈ ਕਿ ਡਾ. ਜੱਗੀ ਸਾਹਿਬ ਦੇ ਖੋਜ-ਗ੍ਰੰਥ ਦਾ ਸਿਰਲੇਖ 'ਦਸਮ ਗ੍ਰੰਥ ਦੀ ਪੌਰਾਣਿਕ ਪ੍ਰਿਸ਼ਠਭੂਮੀ' ਹੈ, ਪਰ ਉਨ੍ਹਾਂ ਕੇਵਲ ਪੌਰਾਣਿਕ ਕਿਰਤੀਆਂ ਦੇ ਆਧਾਰ ਉਤੇ ਹੀ ਸੰਪੂਰਣ 'ਦਸਮ ਗ੍ਰੰਥ' ਦੇ ਕਰਤਿਤਵ ਬਾਰੇ ਨਿਰਣੈ ਦੇਣ ਦਾ ਯਤਨ ਕੀਤਾ ਹੈ, ਜੋ ਕਿਸੇ ਤਰ੍ਹਾਂ ਵੀ ਯੋਗ ਨਹੀਂ। ਸੰਪੂਰਣ 'ਦਸਮ ਗ੍ਰੰਥ' ਸੰਬੰਧੀ ਕੋਈ ਨਿਰਣਾ ਦੇਣ ਲਈ ਜੋ ਸ਼ੰਕਿਆਂ ਨੂੰ ਦਰਸਾਉਣ ਲਈ ਸਾਰੇ 'ਦਸਮ ਗ੍ਰੰਥ' ਨੂੰ ਅਧਿਐਨ ਖੇਤਰ ਵਿਚ ਰੱਖਣਾ ਜ਼ਰੂਰੀ ਹੈ। ਕੇਵਲ ਪੌਰਾਣਿਕ ਕ੍ਰਿਤੀਆਂ ਦੇ ਵਿਚਾਰਧਾਰਾਇਕ ਅਕਾਂਖਿਆ ਆਧਾਰਿਤ ਇਕਾਂਕੀ ਅਧਿਐਨ ਰਾਹੀਂ ਇਤਨੇ ਸ਼ੰਕੇ ਪੈਦਾ ਕਰਨਾ ਕੁਝ ਵਿਗਿਆਨਕ ਖੋਜ ਦਾ ਧਰਮ ਨਹੀਂ ਲੱਗਦਾ। ਉਨ੍ਹਾਂ ਖੋਜ-ਗ੍ਰੰਥ ਦੇ ਪਹਿਲੇ ਭਾਗ ਵਿਚ ਹੀ 14 ਵਾਰੀ ਵਿਗਿਆਨਕ ਦ੍ਰਿਸ਼ਟੀਕੋਣ ਦਾ ਉਲੇਖ ਕੀਤਾ ਹੈ, ਪਰ ਵਿਗਿਆਨਕ ਦ੍ਰਿਸ਼ਟੀਕੋਣ ਸੰਬੰਧੀ ਆਪਣੀ ਧਾਰਣਾ ਨੂੰ ਕਿਧਰੇ ਉਨ੍ਹਾਂ ਪਰਿਭਾਸ਼ਤ ਨਹੀਂ ਕੀਤਾ। ਡਾ. ਜੱਗੀ ਸਾਹਿਬ ਨੇ ਜਿਨ੍ਹਾਂ, ਮੁੱਖ ਆਧਾਰਾਂ ਉੱਤੇ ਆਪਣੇ ਖੋਜ-ਗ੍ਰੰਥ ਵਿਚ ਸ਼ੰਕੇ ਪ੍ਰਗਟ ਕੀਤੇ ਹਨ, ਉਨ੍ਹਾਂ ਨੂੰ ਸੰਖੇਪ ਵਿਚ ਵਿਚਾਰਨਾ ਅਤਿ ਜ਼ਰੂਰੀ ਹੈ।

1. 'ਦਸਮ ਗ੍ਰੰਥ ਬਾਣੀ' 'ਧੁਰ ਕੀ ਬਾਣੀ' ਸਿੱਖ ਸਿਧਾਂਤ ਦੇ ਰੂਪ ਵਿਚ ਪ੍ਰਵਾਨ ਨਹੀਂ (ਪੰਨਾ 23)

ਇਸ ਸੰਬੰਧੀ ਇਹ ਸਾਫ਼ ਹੈ ਕਿ ਦਸਮ ਪਿਤਾ ਨੇ ਆਪਣੇ ਜੀਵਨ ਵਿਚ ਹੀ 'ਗੁਰੂ ਗ੍ਰੰਥ ਸਾਹਿਬ' (ਸ਼ਬਦ ਗੁਰੂ) ਨੂੰ ਸਿੱਖ ਪੰਥ ਦਾ ਗੁਰੂ ਥਾਪਿਆ ਅਤੇ ਉਨ੍ਹਾਂ ਆਪਣੀ ਰਚਨਾ ਨੂੰ 'ਗੁਰੂ ਗ੍ਰੰਥ ਸਾਹਿਬ' ਵਿਚ ਸ਼ਾਮਿਲ ਨਹੀਂ ਕੀਤਾ। ਇਸ ਲਈ 'ਦਸਮ ਗ੍ਰੰਥ' ਪ੍ਰਤਿ ਧੁਰ ਕੀ ਬਾਣੀ ਸਮਾਨ ਗੱਲ ਕਰਨੀ ਹੀ ਨਿਰਾਧਾਰ ਹੈ। ਇਹ ਮਾਪਦੰਡ ਸਾਡਾ ਨਹੀਂ, ਦਸਮ ਪਿਤਾ ਦਾ ਥਾਪਿਆ ਹੋਇਆ ਹੈ।

2. ਸੋਧਕ ਕਮੇਟੀ ਦੀ ਰਿਪੋਰਟ ਵਿਗਿਆਨਕ ਨਹੀਂ। ਅਸੀਂ ਸੋਧਕ-ਕਮੇਟੀ ਦੀ ਰਿਪੋਰਟ ਉਤੇ ਆਧਾਰਿਤ ਪ੍ਰਮਾਣਾਂ ਨੂੰ ਮਹੱਤਵਪੂਰਣ ਨਹੀਂ ਕਹਿ ਸਕਦੇ, ਪਰ ਕੁਝ ਵਿਦਵਾਨ ਇਨ੍ਹਾਂ ਪ੍ਰਮਾਣਾਂ ਤੋਂ ਬਹੁਤ ਪ੍ਰਭਾਵਿਤ ਹੋਏ ਹਨ। (ਪੰਨਾ 32) ਇਸ ਕਥਨ ਦੀ ਪੁਸ਼ਟੀ ਵਿਚ ਡਾ. ਜੱਗੀ ਸਾਹਿਬ ਨੇ ਕੋਈ ਠੋਸ ਦਲੀਲ ਨਹੀਂ ਦਿੱਤੀ ਅਤੇ ਇਸ ਨੂੰ ਨਾਹ ਮੰਨਣ ਦਾ ਕੋਈ ਆਧਾਰ ਪੇਸ਼ ਨਹੀਂ ਕੀਤਾ। ਕੇਵਲ ਨਿਜੀ ਰਾਇ ਹੀ ਪ੍ਰਗਟ ਕਰ ਦਿੱਤੀ ਹੈ।

3. "ਭਾਈ ਮਨੀ ਸਿੰਘ ਦੀ ਚਿੱਠੀ ਦੇ ਆਧਾਰ ਉਤੇ 'ਚਰਿਤ੍ਰੋਪਖਯਾਨ', ਸ਼ਸਤ੍ਰਨਾਮ-ਮਾਲਾ ਅਤੇ ਕ੍ਰਿਸ਼ਨਵਤਾਰ ਨੂੰ ਗੁਰੂ-ਕ੍ਰਿਤ ਮੰਨਿਆ ਹੈ। ਇਹ ਚਿੱਠੀ ਇਕ ਦੰਮ ਜਾਅਲੀ ਹੈ ਅਤੇ ਇਸ ਦੇ ਆਧਾਰ ਉਤੇ ਦਸਮ ਗ੍ਰੰਥ ਦੇ ਕਰਤਿਤਵ ਬਾਰੇ ਕੋਈ ਨਿਰਣਾ ਦੇਣਾ ਅਨੁਚਿਤ ਅਤੇ ਅਸੰਗਤ ਹੈ।" (ਪੰ. 28)

ਡਾ. ਜੱਗੀ ਸਾਹਿਬ ਨੇ ਇਸ ਚਿੱਠੀ ਦੇ ਕਾਗਜ਼, ਲਿਖਣ ਢੰਗ ਅਤੇ ਨਿੱਬ ਨਾਲ ਲਿਖੇ ਹੋਣ,

ਇਸ ਦੇ ਪੁਰਾਣੇ ਸੰਜਾਗਾਤਮਕ ਢੰਗ ਦੀ ਲਿਖਿਤ ਵਿਚ ਨਾ ਹੋਣ ਬਦੌਲਤ ਅਤੇ 1929 ਈ. ਵਿਚ ਭਾਈ ਹਰਨਾਮ ਸਿੰਘ ਬਲੱਭ ਨੂੰ ਦਿੱਲੀ ਦੇ ਕਿਸੇ ਸਿੱਖ ਪਰਿਵਾਰ ਪਾਸੋਂ ਮਿਲਣ ਕਾਰਨ ਪ੍ਰਮਾਣਿਕ ਨਾ ਮੰਨ ਕੇ ਜਾਅਲੀ ਮੰਨਿਆ ਹੈ। ਜਦ ਕਿ ਇਸ ਚਿੱਠੀ ਸੰਬੰਧੀ ਇਹ ਵਿਚਾਰਨ ਦੀ ਲੋੜ ਹੈ ਕਿ ਭਾਈ ਮਨੀ ਸਿੰਘ ਜੀ ਦੀ ਚਿੱਠੀ ਦੇ ਸ਼ੁਰੂ ਵਿਚ ਤਤਕਾਲੀਨ ਕਾਲ ਦਾ ਜੋ ਉਲੇਖ ਮਿਲਦਾ ਹੈ, ਉਹ ਉਸੇ ਸਮੇਂ ਦੇ ਹਾਲਾਤ ਦੇ ਇਤਿਹਾਸਿਕ ਤੱਥਾਂ ਨਾਲ ਪੂਰੀ ਤਰ੍ਹਾਂ ਮੇਲ ਖਾਂਦਾ ਹੈ। ਅਤੇ ਸਿੱਖਾਂ ਦੇ ਸੰਕਟ-ਕਾਲ ਦੀ ਪੂਰਨ ਤਸਵੀਰ ਪੇਸ਼ ਕਰਨ ਵਾਲਾ ਹੈ। ਇਸ ਦੇ ਨਾਲ ਜੋ ਪੋਥੀਆਂ ਭਾਈ ਮਨੀ ਸਿੰਘ ਜੀ ਨੂੰ ਪ੍ਰਾਪਤ ਹੋਈਆਂ ਹਨ, ਉਨ੍ਹਾਂ ਦਾ ਵਿਵਰਣ ਦਿੱਤਾ ਹੈ। ਹੁਣ ਜੇ ਇਤਨਾ ਅਨੁਭਵ ਕਰ ਲਈਏ ਕਿ ਜਿਸ ਭਾਈ ਮਨੀ ਸਿੰਘ ਜੀ ਦੀ ਚਿੱਠੀ ਦੀ ਨਕਲ ਦਾ ਜ਼ਿਕਰ ਗਿਆਨੀ ਹਰਨਾਮ ਸਿੰਘ ਬਲੱਭ ਨੇ ਕੀਤਾ ਹੈ, ਉਹ ਮੂਲ ਚਿੱਠੀ ਦੀ ਕਿੱਧਰੇ ਬਾਅਦ ਵਿਚ ਕੀਤੀ ਨਕਲ ਵੀ ਹੋ ਸਕਦੀ ਹੈ, ਨਾ ਕਿ ਮੂਲ ਚਿੱਠੀ, ਤਾਂ ਸ਼ਾਇਦ ਇਤਨਾ ਸ਼ੰਕਾ ਉਤਪੰਨ ਹੀ ਨਾ ਹੋਏ। ਇਵੇਂ ਡਾ. ਜੱਗੀ ਸਾਹਿਬ ਦਾ ਭਾਈ ਮਨੀ ਸਿੰਘ ਦੀ ਚਿੱਠੀ ਵਾਲਾ ਸ਼ੰਕਾ ਵੀ ਤਰਕ-ਸੰਗਤ ਨਹੀਂ ਬਣਦਾ।

4. "ਸ੍ਰੀ ਮੁਖ ਵਾਕ 'ਪਾਤਿਸ਼ਾਹੀ ੧੦', ਪਾਤਿਸ਼ਾਹੀ ੧੦,ਕਬਿਯੋਬਾਚ ਆਦਿ ਉਕਤੀਆਂ 'ਦਸਮ ਗ੍ਰੰਥ' ਦੇ ਕਰਤ੍ਰਿਤੂ ਸੰਬੰਧੀ ਪੁਸ਼ਟ ਪ੍ਰਮਾਣ ਨਹੀਂ ਹੋ ਸਕਦੀਆਂ" (ਪੰਨਾ 32)

ਇਸ ਕਥਨ ਦੇ ਨਾਲ ਡਾ. ਜੱਗੀ ਸਾਹਿਬ ਨੇ 'ਚਰਿਤ੍ਰੋਪਖਯਾਨ' ਚਰਿਤ੍ਰਾਂਕ244ਵਿਚੋਂ ਹੀ ਉਦਾਹਰਣ ਦਿੰਦਿਆਂ ਲਿਖਿਆ ਹੈ ਕਿ 'ਕਬਿਯੋਬਾਚ' ਨੂੰ ਗੁਰੂ ਜੀ ਕੀ ਕ੍ਰਿਤ ਮੰਨ ਲਿਆ ਜਾਏ ਤਾਂ ਇਸ ਸੰਬੰਧੀ ਇਕ ਹੋਰ ਆਪੱਤੀ ਖੜੀ ਹੋ ਜਾਂਦੀ ਹੈ, ਤਦ ਸਾਨੂੰ ਨਿਮਿਨ ਲਿਖਿਤ ਨਿਦ੍ਰੇਸਣ ਆਦੇਸ਼ਾਂ ਨੂੰ ਵੀ ਗੁਰੂ ਜੀ ਦੇ ਕਹੇ ਗਏ ਮੰਨ ਲੈਣੇ ਹੋਣਗੇ' (ਪੰਨਾ 52)

ਕਬਿਓਬਾਚ॥ ਕਾਮਾਤੁਰ ਹੈ ਜੋ ਤ੍ਰਿਯ ਪੁਰਖ ਪ੍ਰਤਿਆਵਈ॥<br>
ਘੋਰ ਨਰਕ ਮਹਿ ਪਰੇ ਜੋਨ ਧਾਵਈ॥<br>
ਕਬਿਓਬਾਚ॥ ਕਾਮਾਤੁਰ ਹੈ ਜੋ ਤੁਰਨਿ ਮੁਹਿ ਭਜਿ ਕਹੈ ਬਨਾਇ॥<br>
ਤਾਹਿ ਭਜੈ ਜੋ ਨਾਹਿ ਜਨ ਨਰਕ ਪਰੈ ਪੁੰਨ ਜਾਇ॥

(ਚਰਿਤ੍ਰੋਪਖਯਾਨ, ਚਰਿਤ੍ਰਾਂਕ 244)

ਡਾ. ਜੱਗੀ ਸਾਹਿਬ ਦਾ ਇਹ ਨਿਰਣਾ ਉਕਤ ਚਰਿਤ ਦੀਆਂ ਏਕਾਂਕੀ ਤੁਕਾਂ ਉੱਤੇ ਹੀ ਆਧਾਰਿਤ ਹੈ। ਜੇ ਉਹ ਇਸੇ ਪ੍ਰਸੰਗ ਦੀਆਂ ਇਸ ਦੇ ਨਾਲ ਜੁੜੀਆਂ ਅਗਲੇਰੀਆਂ ਤੁਕਾਂ ਨੂੰ ਨਾਲ ਰੱਖਕੇ ਵੇਖ ਲੈਂਦੇ ਤਾਂ ਇਸ ਪ੍ਰਸੰਗ ਦਾ ਸਹੀ ਭਾਵ ਆਪੇ ਸਪਸ਼ਟ ਹੋ ਜਾਂਦਾ ਅਤੇ ਜੋ ਗਲਤ ਧਾਰਣਾ ਉਨ੍ਹਾਂ ਬਣਾਈ ਹੈ, ਉਹ ਹੋਰ ਹੁੰਦੀ। ਇੱਥੇ ਇਸ ਪ੍ਰਸੰਗ ਦੇ ਉਦੇਸ਼ ਦੀ ਸਪੱਸ਼ਟਤਾ ਲਈ ਉਕਤ ਪ੍ਰਸੰਗ ਦੇ ਸੰਬੰਧਿਤ ਛੰਦ ਧਿਆਨ ਯੋਗ ਹਨ। ਵੇਖੋ:

ਕਬਿਓਬਾਚ ਅੜਿਲ॥<br>
ਕਾਮਾਤੁਰ ਹੈ ਜੋ ਤ੍ਰਿਯ ਪੁਰਖ ਪ੍ਰਤਿਆਵਈ॥<br>
ਘੋਰ ਨਰਕ ਮਹਿ ਪੈਰ ਜੋ ਤਾਹਿ ਨ ਧਾਵਈ॥<br>
ਜੋ ਪਰ ਤ੍ਰਿਯ ਪਰ-ਸੇਜ ਭਜਤ ਹੈ ਜਾਇ ਕਰਿ॥<br>
ਪਾਪ ਕੁੰਡ ਕੇ ਮਾਹਿ ਪਰਤ ਸੋ ਧਾਇ ਕਰ॥<br>
ਨਾਹਿ ਨਾਹਿ ਪੁਨਿ ਕੁਅਰਿ ਐਸ ਉਚਰਤ ਭਯੋ॥<br>
ਬਨਿ ਤਨਿ ਸਜਿ ਸਿੰਗਾਰ ਤੁਰਨਿ ਕੇ ਗ੍ਰਿਹਿ ਗਯੋ॥<br>
ਬਾਲ ਅਧਿਕ ਰਿਸ ਭਰੀ ਚਰਿਤ੍ਰ ਬਿਚਾਰਯੋ॥<br>
ਹੋ ਮਾਤ ਪਿਤਾ ਕੇ ਸਹਿਤ ਮਿੱਤ੍ਰ ਹਨਿ ਡਾਰਯੋ॥

ਦੋਹਰਾ॥ ਕਾਮਾਤੁਰ ਹ੍ਵੈ ਜੋ ਤੁਰਨਿ ਮੁਹਿ ਭਜਿ ਕਹੈ ਬਨਾਇ॥
ਤਹੈ ਭਜੈ ਜੋ ਨਾਹਿ ਜਨ ਨਰਕ ਪਰੇ ਪੁਨਿ ਜਾਇ॥
ਅੜਿਲ॥ ਕੁਅਰਿ ਕਟਾਰੀ ਕਾਢਿ ਸੁ ਕਰ ਭੀਤਰ ਲਈ॥
ਪਿਤੁ ਕੇ ਉਠ ਹਨਿ ਕਾਢਿ ਮਾਤ ਕੈ ਜਾਇ ਉਰਜਈ॥
ਖੰਡ ਖੰਡ ਨਿਜ ਪਾਨ ਪਿਤਾ ਕੇ ਕੋਟਿ ਕਰਿ॥
ਹੋ ਭੀਤ ਕੁਅਰਿ ਕੇ ਤੀਰ ਜਾਤ ਭੀ ਗਾਡ ਕਰਿ॥
ਪਹਿਰ ਭਗੌ ਹੇ ਬਸਤ੍ਰ ਜਾਤ ਨਿਪ੍ਰ ਪੈ ਭਈ॥
ਸੁਤਕੀ ਇਹ ਬਿਧਿ ਭਾਖਬਾਤ ਤਿਹ ਤਿਤੁ ਕਈ॥
ਗਵਿ ਪੂਤ ਤਵ ਮੋਰਿ ਨਿਰਖ ਛਬਿ ਲੁਭਧਿਯੋ॥
ਹੋ ਤਾਤੋ ਮੇਰੋ ਤਾਤ ਬਾਧਿ ਕਰ ਬੱਧਿ ਕਿਯੋ॥
ਰਾਇ ਨਯਾਇ ਕਰਿ ਚਲਿ ਕੈ ਆਪ ਨਿਹਾਰਿਯੋ॥
ਹੋ ਨਿਕਸੇ ਹਨਿਯੈ ਯਾਹਿ ਨ ਮੋਹਿ ਸੰਘਾਰਿਯੈ॥......
ਸੁਨ ਰਾਜਾ ਐਸੋ ਬਚਨ ਬਯਾਕੁਲ ਉਠਯੋ ਰਿਸਾਇ॥
ਭੀਮ ਤਰੇ ਤੇ ਸਾਹੁ ਕੋ ਮ੍ਰਿਤਕ ਨਿਕਾਸਯੋ ਜਾਇ॥
ਟੂਕ ਬਿਲੋਕਿ ਚਕ੍ਰਿਤ ਹ੍ਵੈ ਰਹਯੋ॥
ਸਾਚੁ ਭਯੋ ਮੈਂ ਮੁਹਿ ਇਕ ਚਯੋ॥
ਭੇਦ ਅਭੇਦ ਨ ਕਛੂ ਬਿਚਾਰਯੋ॥
ਸੁਤ ਕੋ ਪਕਰਿ ਕਾਟਿ ਸਿਰ ਡਾਰਯੋ॥
ਪ੍ਰਥਮ ਮਾਤ ਪਿਤੁ ਮਾਰ ਬਹੁਰਿ ਨਿਜਾਮੀਤ ਸੰਘਾਰਯੋ॥
ਛਲਯੋ ਮੂੜ੍ਹ, ਮਤਿ ਹਾਇ ਜਵਨ ਨਹਿ ਨਯਾਇ ਬਿਦਾਰਯੋ॥
ਸੁਨੀ ਨ ਐਸੀ ਕਾਨ ਕੰਹੂ ਆਗੇ ਨਹਿ ਹੋਈ॥
ਹੋ ਤ੍ਰਿਯ ਚਰਿਤ੍ਰ ਕੀ ਬਾਤ ਜਾਨਤ ਨਹਿ ਕੋਇ॥

(ਚਰਿਤ੍ਰੋਪਖਯਾਨ, ਚਰਿਤ੍ਰ 240, 'ਦਸਮ ਗ੍ਰੰਥ', ਪੰਨਾ 1158,1159)

ਇਵੇਂ ਕੇਵਲ ਇਕਾਂਕੀ ਤੁਕਾਂ ਦੇ ਆਧਾਰ ਉਤੇ ਕੋਈ ਸ਼ੰਕਾ ਕੇਵਲ ਭ੍ਰਾਂਤੀਆਂ ਹੀ ਪੈਦਾ ਕਰਦਾ ਹੈ, ਹੁਣ ਸਾਰੇ ਪ੍ਰਸੰਗ ਦਾ ਛੰਦ ਇਸ ਚਰਿਤ੍ਰ ਦਾ ਭਾਵ ਸਪਸ਼ਟ ਕਰ ਦਿੱਤਾ ਹੈ। ਫਿਰ ਇਨ੍ਹਾਂ ਪ੍ਰਸੰਗਾਂ ਵਿਚ ਸੰਬਾਦਕ ਯੁਕਤੀ ਵੀ ਪ੍ਰਯੁਕਤ ਹੋਈ ਹੈ; ਜਿਸ ਨੂੰ ਸਮਝਣਾ ਵੀ ਜ਼ਰੂਰੀ ਹੈ ਕਿ ਅਸਲੀ ਤੁਕ ਕੌਣ-ਕਹਿ ਰਿਹਾ ਹੈ।

5. 'ਦਸਮ ਗ੍ਰੰਥ' ਦੀਆਂ ਬਾਣੀਆਂ ਵਿਚ ਰਾਮ, ਸਯਾਮ, ਕਾਲ ਆਦਿ ਕਈ ਕਾਵਿ ਛਾਪਾਂ ਵਰਤੀਆਂ ਮਿਲਦੀਆਂ ਹਨ। ਕਈ ਵਿਦਵਾਨ 'ਦਸਮ ਗ੍ਰੰਥ' ਨੂੰ ਗੁਰੂ ਜੀ ਦੀ ਕਵੀ ਛਾਪਾਂ ਦੱਸਣ ਦੀ ਕੋਸ਼ਿਸ਼ ਕਰਦੇ ਹਨ, ਪਰ ਉਹ ਠੋਸ ਤਥਾਂ ਦਾ ਆਸਰਾ ਲੈਣ ਦੀ ਬਜਾਇ ਮਨੋ-ਘੜੇ ਕਿਆਸਾਂ ਜਾਂ ਅਨੁਮਾਨਾਂ ਦਾ ਆਸਰਾ ਲੈਂਦੇ ਹਨ। (ਪੰਨਾ 34)

ਇਸ ਸ਼ੰਕੇ ਸੰਬੰਧੀ ਅਸੀਂ 'ਦਸਮ ਗ੍ਰੰਥ' ਵਿਚੋਂ ਉਦਾਹਰਣਾਂ ਸਹਿਤ ਇਨ੍ਹਾਂ ਵਿਭਿੰਨ ਕਾਵਿ-ਛਾਪਾਂ ਦੇ ਵਰਤੇ ਜਾਣ ਦੇ ਕਾਰਨਾਂ ਨੂੰ ਵਿਚਾਰ ਆਏ ਹਾਂ। ਇਸ ਦੇ ਨਾਲ ਇਹ ਵੀ ਧਿਆਨ ਵਿੱਚ ਰੱਖਣ ਦੀ ਲੋੜ ਹੈ ਕਿ ਹਰ ਕਵੀ ਦਾ ਆਪਣਾ ਬੋਲ ਹੁੰਦਾ ਹੈ, ਜਿਸ ਸੁਰ ਤੋਂ ਕਵੀ ਪਛਾਣਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਹਰ ਰਚਨਾ ਦਾ ਇਕ ਖਾਸ ਸੁਰ ਹੈ ਤੇ ਇਸ ਮਹਾਨ ਕਵੀ ਦਾ ਜਲਾਲ-ਭਰਿਆ ਬੋਲ ਹੈ, ਜਿਸਨੂੰ ਸਭ ਕਾਵਿ-ਛਾਪਾ ਹੇਠਾਂ ਸਾਰੇ 'ਦਸਮ ਗ੍ਰੰਥ' ਵਿਚੋਂ ਸੁਣਿਆ ਜਾ ਸਕਦਾ ਹੈ, ਪਰ ਸੁਣਨ ਦੀ ਸੋਝੀ ਹੋਣੀ ਜ਼ਰੂਰੀ ਹੈ।

6. ਵੈਸੇ ਵੀ ਜੇ ਦਸਮ ਗੁਰੂ ਦੇ ਅਤਿਵਿਅਸਤ ਅਤੇ ਸੰਖਿਪਤ 42 ਸਾਲ ਦੇ ਜੀਵਨ ਵਿਚੋਂ ਉਨ੍ਹਾਂ ਦੇ ਬਾਲਪਨ, ਵਿਦਿਆ ਪ੍ਰਾਪਤੀ ਅਤੇ ਯੁੱਧ ਕਾਲ ਅਤੇ ਅੰਨਦਪੁਰ ਤਿਆਗ

ਦੇ ਬਾਅਦ ਦੇ ਸਮੇਂ ਨੂੰ ਕੱਢ ਦਈਏ ਅਤੇ ਉਨ੍ਹਾਂ ਦੇ ਕਵਿਤਾ ਕਾਲ ਦੀਆਂ ਸੀਮਾਵਾਂ ਵਿਗਿਆਨਕ ਅਤੇ ਮਾਨਵੀ ਸਤਰ ਉੱਤੇ ਨਿਸਚਿਤ ਕਰੀਏ ਤਾਂ ਇਤਨੀਆਂ ਰਚਨਾਵਾਂ ਦਾ ਉਨ੍ਹਾਂ ਦੀ ਲੇਖਣੀ ਦੁਆਰਾ ਰਚਿਆ ਜਾਣਾ ਅਸੰਭਵ ਹੈ। (ਪੰਨਾ 114)

ਇਸ ਸ਼ੰਕੇ ਪ੍ਰਤਿ ਸੈਨੇਕਾ ਦੇ ਇਸ ਕਥਨ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ, ਜਦੋਂ ਵੀ ਕੋਈ ਮਹਾਨ, ਸਦਗੁਣੀ ਤੇ ਸੱਚੀ ਆਤਮਾ ਸੰਸਾਰ ਵਿਚ ਆਉਂਦੀ ਹੈ ਤਾਂ ਉਹ ਕੋਈ ਦੈਵੀ ਤੇਜ ਲੈ ਕੇ ਆਉਂਦੀ ਹੈ। ਐਸੀ ਆਤਮਾ ਆਕਾਸ਼ ਤੋਂ ਹੀ ਉਤਰਦੀ ਹੈ ਤੇ ਆਕਾਸ਼ ਵੱਲ ਹੀ ਪਰਤ ਜਾਂਦੀ ਹੈ। ਇਹੋ ਜਿਹਾ ਸ਼ੰਕਾ ਸਭ ਮਹਾਂਪੁਰਸ਼ਾਂ ਦੇ ਬਚਨਾਂ ਪ੍ਰਤਿ ਕੀਤਾ ਜਾ ਸਕਦਾ ਹੈ। ਇਹ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿ ਮਹਾਂਪੁਰਸ਼ਾਂ ਦੇ ਅਨੁਭਵੀ ਬਚਨ ਕਿਸੇ ਸਮੇਂ ਸੀਮਾ ਦੀ ਮਿਤ-ਗਤ ਵਿਚ ਨਹੀਂ ਝਰਦੇ, ਇਹ ਦਸ਼ਮੇ ਵਾਗੂੰ ਫੁਟਦੇ ਹਨ। ਦਸਮ ਪਿਤਾ ਦੀ ਸਿਰਜਨਾਤਮਿਕ ਸ਼ਕਤੀ ਦਾ ਮਾਪ ਸਾਡੀ ਖੋਜ, ਸੂਝ ਦੇ ਤਰਕ ਦੀ ਸ਼ਕਤੀ ਨਹੀਂ ਹੋ ਸਕਦੀ। ਉਨ੍ਹਾਂ ਦੀ ਅਦੁੱਤੀ ਕਰਤਾਰੀ ਸ਼ਕਤੀ ਅਪਾਰ ਸੀ। ਜੋ ਗੁਰੂ ਕਾਵਿ-ਸਿਰਜਣਾ ਸਮੇਂ ਆਪਣੀ ਤੇਜਸਵੀ ਪ੍ਰਕਾਸ਼ ਦੀ ਅਵਸਥਾ ਵਿੱਚ ਇੱਕ ਥਾਂ ਬੈਠਾ 16000 ਵੇਰੀ ਤੂਹੀ 'ਤੂਹੀ' ਦਾ ਅਲਾਪ ਕਹੀ ਗਿਆ ਹੋਏ, ਇਸ ਪ੍ਰਕਾਸ਼ ਦੀ ਅਨੁਭਵੀ ਦਸ਼ਾ ਵਿਚ ਸ਼ਬਦ ਚਿਤ੍ਰ, ਉਪਮਾ, ਅਲੰਕਾਰ, ਭਾਵ ਭਾਵੁਕਤਾ, ਕਲਪਨਾ, ਰਸ, ਛੰਦ, ਰਾਗ, ਬੋਲੀ, ਖਿਆਲ ਧਿਆਨ ਬਲ, ਉਜ ਤਪ ਆਪੇ ਉਨ੍ਹਾਂ ਦੀ ਸਿਰਜਣਾ ਦੇ ਅਰੁੱਕ ਵਹਿਣ ਵਿਚ ਸੰਮਿਲਤ ਹੋਏ ਸਨ।[28] ਫਿਰ ਦਸਮ ਪਿਤਾ ਦਾ ਤਾਂ ਸਮੁੱਚਾ ਜੀਵਨ ਹੀ ਤੂਫਾਨੀ ਗਤੀ ਵਾਲਾ ਰਿਹਾ ਹੈ। ਉਨ੍ਹਾਂ ਦੀ ਪ੍ਰਾਪਤੀ ਪ੍ਰਤਿ ਸ਼ੰਕੇ ਦੀ ਥਾਂ ਅਸਚਰਜਤਾ ਉੱਪਜਣੀ ਚਾਹੀਦੀ ਹੈ।

ਡਾ. ਜੱਗੀ ਸਾਹਿਬ ਦੀ ਖੋਜ ਦੇ ਸ਼ੰਕਿਆਂ ਦੇ ਆਧਾਰ ਉਤੇ ਪ੍ਰਿੰਸੀਪਲ ਭਾਈ ਸਾਹਿਬ ਹਰਿਭਜਨ ਸਿੰਘ ਜੀ ਨੇ ਆਪਣੀ ਪੁਸਤਕ 'ਦਸਮ ਗ੍ਰੰਥ ਬਾਰੇ' (1996) ਦੇ ਲੇਖਾਂ ਵਿਚ 'ਦਸਮ ਗ੍ਰੰਥ' ਵਿਚਲੀਆਂ ਅਵਤਾਰ-ਕਥਾਵਾਂ ਰਾਹੀਂ ਸਿੱਧੇ ਜਾਂ ਅਸਿੱਧੇ ਢੰਗ ਨਾਲ ਸਿੱਖੀ ਵਿਚ ਅਵਤਾਰਵਾਦ ਦੇ ਪਨਪਣ ਦਾ ਸ਼ੰਕਾ ਕੀਤਾ ਹੈ, ਜਦ ਕਿ ਸਿੱਖੀ ਅਸੂਲ ਅਵਤਾਰ-ਵਿਰੋਧੀ ਹਨ। ਇਨ੍ਹਾਂ ਆਧਾਰਾਂ ਉੱਤੇ ਸਿੱਖ ਮਿਸ਼ਨਰੀ ਕਾਲਿਜ, ਲੁਧਿਆਣਾ ਵੱਲੋਂ ਪੁਸਤਕ 'ਦਸਮ ਗ੍ਰੰਥ' ਬਾਰੇ ਸੰਖੇਪ ਜਾਣਕਾਰੀ ਵਿਚ ਵੀ ਸੰਪੂਰਣ 'ਦਸਮ ਗ੍ਰੰਥ' ਨੂੰ ਗੁਰੂ ਕਹਿਣ ਸੰਬੰਧੀ ਸ਼ੰਕੇ ਪ੍ਰਗਟਾਏ ਗਏ ਹਨ। ਅਸੀਂ ਇਨ੍ਹਾਂ ਸ਼ੰਕਿਆਂ ਸੰਬੰਧੀ ਕੁਝ ਵਿਚਾਰ ਪਹਿਲੇ ਕਰ ਚੁੱਕੇ ਹਾਂ। ਇੱਥੇ ਇਤਨੀ ਗੱਲ ਜ਼ਰੂਰ ਹੋਰ ਕਹਿਣੀ ਬਣਦੀ ਹੈ ਕਿ ਖੋਜਕਾਰ ਦੀ ਜ਼ਿੰਮੇਵਾਰੀ ਹੁੰਦੀ ਹੈ, ਖੋਜ ਦਾ ਆਪਣਾ ਧਰਮ ਹੁੰਦਾ ਹੈ, ਇਕ ਸੰਜਮ ਹੁੰਦਾ ਹੈ, ਜਿਸ ਲਈ ਬੌਧਿਕ ਸ਼ਰਧਾ ਅਤੇ ਸਹਾਨਭੂਤੀ ਅਤਿ ਲੋੜੀਂਦੀ ਹੈ। ਇਹ ਵੀ ਹਕੀਕਤ ਹੈ ਕਿ ਹਰ ਤੱਥ ਕਿਸੇ ਨਾ ਕਿਸੇ ਕਾਲ-ਚੌਖਟੇ ਵਿਚ ਕਿਸੇ ਨਾ ਕਿਸੇ ਨਜ਼ਰੀਏ ਤੋਂ ਕਿਸੇ ਸੰਰਚਨਾ ਵਿਚ ਹੀ ਅਰਥ ਗ੍ਰਹਿਣ ਕਰਦਾ ਹੈ ਅਤੇ ਹਰ ਤੱਥ ਇਉਂ ਹੀ ਜਾਣਿਆ ਜਾਂਦਾ ਹੈ। ਆਪਣੇ ਆਪ ਵਿਚ ਤੱਥ ਦੀ ਨਾ ਹੋਂਦ ਹੈ ਨਾ ਕੋਈ ਅਰਥ ਡਾ. ਜੱਗੀ ਸਾਹਿਬ ਜੀ ਦੀ ਖੋਜੀ ਵਿਦਵਾਨ ਵਜੋਂ ਮਾਨਤਾ ਹੈ। ਉਨ੍ਹਾਂ ਨੇ ਜੋ 'ਦਸਮ ਗ੍ਰੰਥ' ਸੰਬੰਧੀ ਧਾਰਨਾਵਾਂ ਪ੍ਰਗਟਾਈਆਂ ਸਨ, ਹੁਣ ਪ੍ਰੌੜ੍ਹਤਾ ਨੂੰ ਪਹੁੰਚ ਕੇ ਵਿਚਾਰਧਾਰਾ ਇੱਕ ਤੌਰ ਤੇ ਪਰਿਵਰਤਤ ਹੋਏ ਇਵੇਂ ਉਲੇਖ ਕਰਦੇ ਹਨ। ਉਨ੍ਹਾਂ ਦੇ ਹੀ ਅੱਖਰ ਵੇਖੋ:

"ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਸਿੱਖ ਧਰਮ ਵਿਚ ਦੂਜਾ ਸਤਿਕਾਰਯੋਗ ਅਤੇ ਮਹੱਤਵਪੂਰਨ ਗ੍ਰੰਥ 'ਦਸਮ ਗ੍ਰੰਥ' ਹੈ। ਇਹ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਨਾਲ ਸੰਬੰਧਿਤ ਹੈ। ਸੰਕਲਨ ਕਾਲ ਤੋਂ ਲੈ ਕੇ ਅਠਾਰ੍ਹਵੀ ਅਤੇ ਉਨ੍ਹੀਵੀਂ ਸਦੀ ਤਕ ਇਸ ਗ੍ਰੰਥ ਦੀਆਂ ਅਨੇਕ ਬੀੜਾ ਲਿਖੀਆਂ ਅਤੇ ਲਿਖਵਾਈਆਂ ਗਈਆਂ ਹਨ।"

(ਡਾ. ਰਤਨ ਸਿੰਘ ਜੱਗੀ ਜੀ ਦਾ ਲੇਖ 'ਦਸਮ ਗ੍ਰੰਥ: ਸਰੂਪ ਅਤੇ ਵਿਸ਼ਾ-ਵਸਤੂ' ਪੁਸਤਕ ਗੁਰੂ ਗੋਬਿੰਦ ਸਿੰਘ ਪਾਉਂਟਾ ਸਾਹਿਬ ਸੰਬੰਧ ਅਤੇ ਸਾਹਿਤ ਸਿਰਜਣਾ ਪ੍ਰਕਾਸ਼ਕ ਪਾਉਂਟਾ ਸਾਹਿਬ ਗੁਰਦੁਆਰਾ ਕਮੇਟੀ, 1996, ਪੰਨਾ 168)

"ਦਸਮ ਗ੍ਰੰਥ ਦੇ ਬਚਨਾਂ ਦੀ ਰਮਜ ਬਹੁਤ ਡੂੰਘੀ ਹੈ। ਇਸ ਦਾ ਰਹੱਸ ਕੇਵਲ ਖਾਲਸਾ ਹੀ ਸਮਝ ਸਕਦਾ ਹੈ। ਖਾਲਸਾ ਪੰਥ ਦਾ ਇਸ਼ਟ ਸ਼ਬਦ-ਗੁਰੂ ਹੈ। ਸ਼ਬਦ-ਗੁਰੂ ਸਿਧਾਂਤ ਦਾ ਸੰਬੰਧ ਸਰਬੱਤ ਦੇ ਭਲੇ ਨਾਲ ਹੈ। ਜਦ ਅਸੀਂ ਸਰਬੱਤ ਦੇ ਭਲੇ ਲਈ ਅਰਦਾਸ ਕਰਦੇ ਹਾਂ ਤਾਂ ਇਸ ਦਾ ਤਾਤਪਰਜ ਹੈ ਕਿ ਨੇਕੀ ਲਈ, ਭਲਾਈ ਕਰਨ ਲਈ, ਸੇਵਾ ਤੇ ਪਰਉਪਕਾਰ ਕਰਨ ਲਈ ਅਸੀਂ ਤਤਪਰ ਹਾਂ। ਇਹ ਕਾਰਜ ਕਠਿਨ ਹੈ, ਇਹ ਕੰਮ ਕਰਨ ਵਾਲਿਆਂ ਦਾ ਸਬਕ ਹੈ ਉਪਕਾਰ ਕਰਨ ਵਾਲਿਆਂ ਦਾ ਅਭਿਆਸ ਪਾਠ ਹੈ। ਨੇਕੀ ਉਹੀ ਕਰ ਸਕਦਾ ਹੈ ਜੋ ਨਿੱਡਰ ਹੋਵੇ, ਨਿਰਭੈ ਹੋਵੇ, ਜੋ ਆਪਾ ਵਾਰਣ ਲਈ ਤਿਆਰ ਹੋਵੇ। ਇਹੋ ਸਿੰਘ ਸ਼ੇਰ ਬਿਰਤੀ ਹੈ, ਇਹੋ ਖਾਲਸੇ ਦਾ ਕਰਤਵ ਹੈ।"

(ਡਾ. ਰਤਨ ਸਿੰਘ ਜੱਗੀ,'ਦਸਮ ਗ੍ਰੰਥ ਪਰਿਚਯ' ਗੋਬਿੰਦ ਸਦਨ, ਪੰਨਾ ੳ)

**'ਦਸਮ ਗ੍ਰੰਥ' ਦੇ ਪ੍ਰਭਾਵ ਨੂੰ ਮਹਿਸੂਸ ਕਰਨ ਦੀ ਲੋੜ:**

ਪ੍ਰਸਿੱਧ ਸਿੱਖ ਵਿਦਵਾਨ ਤੇ ਖੋਜੀ ਡਾ. ਬਲਬੀਰ ਸਿੰਘ ਜੀ ਨੇ ਭਾਈ ਕਾਨ੍ਹ ਸਿੰਘ ਨਾਭਾ ਦੇ ਸਪੁੱਤ੍ਰ ਭਾਈ ਭਗਵੰਤ ਸਿੰਘ 'ਹਰੀ ਜੀ' ਵੱਲੋਂ ਤਿਆਰ ਕੀਤੇ 'ਦਸਮ ਗ੍ਰੰਥ ਤੁੱਕ-ਤਤਕਰਾ ਜਿਸਨੂੰ ਪੰਜਾਬੀ ਯੂਨੀਵਰਸਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤਾ ਹੈ, ਦੀ ਭੂਮਿਕਾ ਵਿਚ ਲਿਖਿਆ ਹੈ, ਹੁਣ ਵਕਤ ਆ ਰਿਹਾ ਹੈ ਕਿ ਦਸਮ ਗ੍ਰੰਥ ਦੇ ਸਾਹਿਤ ਦਾ ਪ੍ਰਭਾਵ ਫਿਰ ਮਹਿਸੂਸ ਕੀਤਾ ਜਾਵੇ। ਜਿਸ ਉਦੇਸ਼ ਨੂੰ ਲੈ ਕੇ ਗੁਰੂ ਜੀ ਨੇ ਸਾਹਿਤ ਰਚਨਾ ਕੀਤੀ ਸੀ ਉਸਨੂੰ ਮੁੜ ਸੁਰਜੀਤ ਕੀਤਾ ਜਾਏ। ਉਨ੍ਹਾਂ ਦਾ ਆਸ਼ਾ ਸੀ ਕਿ ਗਿਰੀ ਹੋਈ ਮਨੁੱਖੀ ਸ਼੍ਰੇਣੀ ਨੂੰ, ਉੱਚਾ ਕਰਨ ਲਈ ਬਲਵਾਨ ਸਾਹਿਤ ਦੀ ਲੋੜ ਹੈ। ਉਨ੍ਹਾਂ ਸਾਹਿਤ ਵੀ ਰਚਿਆ ਤੇ ਉਸਦਾ ਅਸਰ ਪ੍ਰਤੱਖ ਕਰਕੇ ਦਿਖਾ ਦਿੱਤਾ। ਸ਼ੈਕਸਪੀਅਰ ਦੀ ਹਸਤੀ ਬਾਰੇ ਸ਼ੰਕੇ ਹਨ, ਪਰ ਉਸਦੀ ਰਚਨਾ ਦਾ ਪ੍ਰਭਾਵ ਵੈਸੇ ਦਾ ਵੈਸਾ ਹੈ। ਅਸੀਂ ਧਰਮ ਸੰਬੰਧੀ ਨਿਜੀ ਸੰਦੇਹ ਪ੍ਰਗਟ ਕਰਦੇ ਹਾਂ ਤਾਂ ਸਤਿਕਾਰ ਦਾ ਸਾਰਾ ਵਾਯੂਮੰਡਲ ਵਿਗਾੜ ਦੇਂਦੇ ਹਾਂ-ਜ਼ਰੂਰਤ ਹੈ ਦਸਮ ਗ੍ਰੰਥ ਦੇ ਉਦੇਸ਼ ਨੂੰ ਸਮਝਣ ਦੀ ਅਤੇ ਉਸ ਮੰਤਵ ਨੂੰ ਪ੍ਰਾਪਤ ਕਰਨ ਲਈ ਹੰਭਲਾ ਮਾਰਨ ਦੀ ਜਿਸਦਾ ਇਖਲਾਕੀ ਟੀਚਾ ਇਸ ਸਾਹਿਤ ਨੇ ਸਾਡੇ ਸਾਮ੍ਹਣੇ ਰਖਿਆ ਹੈ। ਅਸਾਂ ਖਾਰ-ਖਾਰਸ (Allergy) ਤੋਂ ਵੀ ਉੱਚਾ ਉੱਠਣਾ ਹੈ ਜੋ ਪੁਰਾਣਾ ਦੇ ਨਾਮ ਨਾਲ ਜਾਗਦੀ ਹੈ।.......
ਗੁਰੂ ਗ੍ਰੰਥ ਸਾਹਿਬ ਵਿਚ ਫੁਰਮਾਨ ਹੈ:

ਦਸ ਅਠਾਰਾ ਮੈਂ ਅਪਰੰਪਰ ਚੀਨੇ॥ ਕਹੈ ਨਾਨਕ ਇਵ ਏਕ ਤਾਰੇ॥ (ਸਿਰੀ ਮ.੧)

ਭਾਵ ਹੈ ਕਿ ਅਠਾਰਾਂ ਪੁਰਾਣ ਬੇਸ਼ਕ ਵਾਚੋ, ਉਨ੍ਹਾਂ ਵਿਚ ਰੂਹਾਨੀਅਤ ਦਾ ਤੱਤ ਜੋ ਅਪਰੰਪਰ ਹੈ, ਉਸ ਨੂੰ ਪਛਾਣੋ। ਗੁਰੂ ਗੋਬਿੰਦ ਸਿੰਘ ਜੀ ਨੇ ਇਹੋ ਕੀਤਾ। ਉਨ੍ਹਾਂ ਭਗਵਤ ਪੁਰਾਣ, ਮਾਰਕੰਡੇ ਪੁਰਾਣ, ਉਪਨਿਸ਼ਦ, ਮਹਾਂਭਾਰਤ ਆਦਿ ਹੋਰ ਅਨੇਕ ਗ੍ਰੰਥਾਂ ਦਾ ਪਠਨ ਪਾਠਨ ਕਰਕੇ ਸਾਜ ਸੰਵਾਰ ਕੇ ਐਸੀ ਫਬਨ ਵਿਚ ਪੇਸ਼ ਕੀਤਾ ਕਿ ਜਿਸ ਨਾਲ ਇਖਲਾਕੀ ਤੇ ਰੂਹਾਨੀਅਤ ਦਾ ਸਬੱਲ ਤੱਤ ਅਸਰਦਾਰ ਹੋ ਜਾਏ।....ਗੁਰੂ ਸਾਹਿਬ ਵਰਗੀ ਕ੍ਰਾਂਤੀਕਾਰੀ

ਹਸਤੀ ਦੀ ਰਚਨਾ ਵਿੱਚ ਕੁਝ ਖਾਸ ਵਚਿਤ੍ਰੱਤਾ ਹੈ। ਚਾਹੇ ਸਾਡੀ ਅਣਗਹਿਲੀ ਜਾਂ ਅਰੁੱਚੀ ਕਾਰਨ ਇਹ ਰਚਨਾ, ਸਾਡੇ ਪ੍ਰਚਾਰ ਦੇ ਦਾਇਰੇ ਤੋਂ ਬਾਹਰਵਾਰ ਰਹੀ ਹੈ, ਪਰ ਇਸ ਦੀ ਬੁੱਝੀ ਹੋਈ ਭਸਮ ਵਿੱਚ ਵੀ ਦੱਬੇ ਹੋਏ ਅੰਗਾਰੇ ਹਨ, ਜੋ ਫਿਰ ਭੜਕ ਕੇ ਅੰਦੋਲਨ ਦਾ ਕਾਰਜ ਸੰਪੂਰਣਤਾ ਤਕ ਲਿਜਾ ਸਕਦੇ ਹਨ.....ਕੱਤਕ ਕਿ ਵੈਸਾਖ ਦੀ ਚਰਚਾ ਦੇ ਬਾਵਜੂਦ ਕੱਤਕ ਦੀ ਪੂਰਨਮਾਸ਼ੀ ਮੇਲਾ ਨਨਕਾਣੇ ਹੋ'.....ਇਤਿਹਾਸਕਾਰਾਂ ਅਤੇ ਖੋਜੀਆਂ ਨੂੰ ਹੁਣ ਸਮਝ ਆ ਰਹੀ ਹੈ ਕਿ ਉਹ ਮਨੌਤਾ ਜੋ ਇਕ ਕੌਮ ਦੇ ਰਗ ਰੇਸ਼ੇ ਵਿਚ ਰਚ ਗਈਆਂ ਹਨ, ਉਨ੍ਹਾਂ ਨੂੰ ਪੜਤਾਲ ਦੀ ਨਜ਼ਰ ਬਦਲ ਨਹੀਂ ਸਕਦੀ। ਉਨ੍ਹਾਂ ਨੂੰ ਬਦਲਣ ਲਈ ਕਿਸੇ ਗੁਰੂ ਪੀਰ ਦੀ ਕੁਰਬਾਨੀ ਦੇ ਖ਼ੂਨ ਦੀ ਲੋੜ ਹੁੰਦੀ ਹੈ।[29]

ਇਸੇ ਤਰ੍ਹਾਂ ਪ੍ਰਸਿੱਧ ਅਨੁਭਵੀ ਵਿਦਵਾਨ ਡਾ. ਜਸਵੰਤ ਸਿੰਘ ਨੇਕੀ ਜੀ ਦਾ ਵੀ ਕਥਨ ਹੈ: "ਮੇਰੇ ਖਿਆਲ ਵਿਚ ਬਹੁਤੀ ਗਵਾਹੀ ਇਸ ਪ੍ਰਕਾਰ ਦੇ ਸ਼ੱਕ (ਦਸਮ ਗ੍ਰੰਥ ਦੇ ਗੁਰੂ-ਕ੍ਰਿਤ ਹੋਣ ਪ੍ਰਤਿ ਸ਼ੰਕੇ) ਨੂੰ ਸੱਚ ਸਿੱਧ ਨਹੀਂ ਕਰਦੀ। ਭਾਵੇਂ ਬੀਰ ਰਸੀ ਕਾਵਿ ਇਸ ਅੰਦਰ ਕਮਾਲ ਦਾ ਹੈ, ਇਸ ਦਾ ਮੁੱਖ ਵਿਸ਼ਾ ਬ੍ਰਹਮ ਗਿਆਨ ਤੇ ਪਰਮ ਪਦ ਦੀ ਪ੍ਰਾਪਤੀ ਹੈ.....ਵਸਤੂ ਤਾਂ ਇਸ ਗ੍ਰੰਥ ਦਾ ਉੱਦਾਤ ਹੈ ਹੀ ਇਸ ਗ੍ਰੰਥ ਦੀ ਵਿਸ਼ੇਸ਼ਤਾ ਇਸ ਵਿਚਲੇ ਕਾਵਿ ਦੀ ਬਹੁ-ਪ੍ਰਕਾਰੀ ਨਿਪੁੰਨਤਾ ਵਿਚ ਹੈ"।[30]

ਧਾਰਮਿਕ ਗ੍ਰੰਥਾਂ ਵਿਚੋਂ ਪੁਰਾਣਾ, ਰਾਮਾਇਣ, ਬਾਈਬਲ, ਕੁਰਾਨ ਆਦਿ ਦੇ ਰਚਨਾਕਾਰਾਂ ਅਤੇ ਮੂਲ ਪਾਠ ਬਾਰੇ ਸੰਦੇਹ ਪੈਦਾ ਹੁੰਦੇ ਰਹੇ ਹਨ। ਇੱਥੋਂ ਤਕ ਡਾ. ਜੀ. ਬੀ. ਸਿੰਘ ਨੇ ਪ੍ਰਾਚੀਨ ਬੀੜਾਂ ਬਾਰੇ ਪੁਸਤਕ ਵਿਚ ਆਦਿ ਗ੍ਰੰਥ ਦੀ ਬੀੜ ਸੰਬੰਧੀ ਵੀ ਕਈ ਸ਼ੰਕੇ ਪ੍ਰਗਟ ਕੀਤੇ ਸਨ, ਜਿਨ੍ਹਾਂ ਦਾ ਸੋਧਨ ਪ੍ਰਿੰਸੀਪਲ ਜੋਧ ਸਿੰਘ ਜੀ ਨੂੰ ਪ੍ਰਾਚੀਨ ਬੀੜਾਂ ਬਾਰੇ (ਭੁਲਾਂ ਦੀ ਸੋਧਨ) ਨਾਮੀ ਪੁਸਤਕ (1947) ਵਿਚ ਕਰਨਾ ਪਿਆ ਸੀ। ਗੁਰੂ ਗ੍ਰੰਥ ਸਾਹਿਬ ਸ਼ਬਦ-ਗੁਰੂ ਹੈ ਅਤੇ ਇਸ ਗ੍ਰੰਥ ਨੂੰ ਦਸਮ ਪਿਤਾ ਨੇ ਗੁਰੂ ਦੀ ਪਦਵੀ ਦੇ ਕੇ ਸ਼ਖਸੀ ਗੁਰੂ ਦੀ ਪ੍ਰਥਾ ਨੂੰ ਸਮਾਪਤ ਕਰ ਦਿੱਤਾ ਸੀ। ਪਰ 'ਗੁਰੂ ਗ੍ਰੰਥ ਸਾਹਿਬ' ਵਿਚੋਂ ਹੀ ਵਿਚਾਰ ਧਾਰਾਇਕ ਅਕਾਂਖਿਆ ਦੇ ਆਧਾਰ ਉਤੇ ਜੀਵਿਤ ਗੁਰੂ ਦੀ ਰਹਿਬਰੀ ਲਈ, ਰਾਧਾ ਸੁਆਮੀ ਸਤਿਸੰਗ, ਬਿਆਸ ਦੇ ਮੁੱਖੀ ਸਾਵਨ ਸਿੰਘ ਜੀ ਨੇ 'ਗੁਰਮਤਿ ਸਿਧਾਂਤ' ਪੁਸਤਕ ਅਤੇ ਅਮਰ ਭਾਰਤੀ ਨੇ ਨਾਮਧਾਰੀ ਦਰਬਾਰ ਦੀ ਗੱਦੀ ਦੀ ਪੁਸ਼ਟੀ ਲਈ 'ਸਤਿਗੁਰ ਤਿਸ ਕਾ ਨਾਉ" (1979) ਪੁਸਤਕ ਵਿਚ ਏਕਾਂਕੀ ਤੁਕਾਂ ਢੂੰਡ ਕੇ ਆਪਣੀ ਲੋੜ ਦੀ ਪੂਰਤੀ ਕਰ ਲਈ ਹੈ। ਅਜੇਹੇ ਯਤਨ ਆਮ ਸਿੱਖਾਂ ਦੀਆਂ ਮੂਲ ਧਾਰਨਾਵਾਂ ਨੂੰ ਬਦਲ ਨਹੀਂ ਸਕੇ, ਭਾਵੇਂ ਕੁਝ ਕ੍ਰਾਂਤੀਆਂ ਜ਼ਰੂਰ ਪੈਦਾ ਕਰ ਜਾਂਦੇ ਹਨ।

**'ਦਸਮ ਗ੍ਰੰਥ' ਦੇ ਰਹੱਸਾਂ ਤੇ ਵਿਰੋਧਾਭਾਸਾਂ ਨੂੰ ਸਮਝਣ ਦੀ ਲੋੜ:**

ਅਸਲ ਵਿਚ 'ਦਸਮ ਗ੍ਰੰਥ' ਦੇ ਮੁੱਖ ਸੰਕਲਪ ਦੇ ਡੂੰਘੇ ਰਹੱਸਾਂ ਦੀਆਂ ਘੁੰਡੀਆਂ ਸਪੱਸ਼ਟ ਕਰ ਲੈਣ ਨਾਲ ਸਭ ਵਿਰੋਧਾਭਾਸ ਤੇ ਸ਼ੰਕੇ ਸੁਲਝ ਜਾਂਦੇ ਹਨ। 'ਦਸਮ ਗ੍ਰੰਥ' ਵਿੱਚ ਅਕਾਲਪੁਰਖ ਦਾ ਵਿਰੋਧਾਭਾਸੀ ਸੰਕਲਪ ਹੀ ਸਾਮ੍ਹਣੇ ਆਉਂਦਾ ਹੈ। ਇੱਥੇ ਪ੍ਰਭੂ ਜੀਵਨ ਦਾਤਾ ਵੀ ਹੈ ਤੇ ਕਾਲ ਰੂਪ ਵੀ, ਸ਼ਾਂਤ-ਰੂਪ ਵੀ ਤੇ ਕਲਾ ਕਰਤਾ ਵੀ, ਅੰਧਕਾਰ ਵੀ ਤੇ ਤੇਜ ਵੀ, ਦੇਵਾਂ ਨੂੰ ਪੈਦਾ ਕਰਨ ਵਾਲਾ ਵੀ ਤੇ ਦੈਂਤਾ ਨੂੰ ਉਪਜਾਉਣ ਵਾਲਾ ਵੀ। ਦਸਮ ਪਿਤਾ ਦੇ ਸੰਕਲਪ ਵਿਚ ਦੈਂਤ ਦੁਸ਼ਟਤਾ ਤੇ ਬਦੀ ਦੇ ਰੂਪ ਵਿਚ ਪਹਿਲੇ ਉਪਜੇ ਹਨ ਤੇ ਦੇਵਤੇ ਦੁਸ਼ਟ-ਦਮਨਤਾ ਲਈ ਪਿੱਛੋਂ। ਦਸਮ ਪਿਤਾ ਦਾ ਰੱਬ ਇਕ ਵਾਰ ਸੰਕਲਪ ਨਹੀਂ,

ਉਹ ਰੱਬ ਨੂੰ 'ਜਾਗਤ ਜੋਤਿ' ਮੰਨਦੇ ਹਨ ਅਤੇ ਰੱਬ ਨੂੰ ਵਿਰੋਧਾਭਾਸੀ ਸੱਚ ਦੇ ਨੇੜੇ ਸੰਕਲਪ ਦੇ ਹਨ। ਅਸਲ ਵਿਚ ਜੋ ਕੋਈ ਵਿਰੋਧਾਭਾਸ ਤੇ ਕਠੋਰ ਵਾਸਤਵਿਕਤਾ ਨਾਲ ਆਸ਼ਨਾ ਨਹੀਂ ਹੁੰਦਾ, ਹਕੀਕਤ ਨਾਲ ਕਿਵੇਂ ਆਸ਼ਨਾ ਹੋ ਸਕਦਾ ਹੈ। ਇਸ ਦੇ ਨਾਲ ਉਨ੍ਹਾਂ ਦੇ ਰੱਬੀ ਅਕੀਦੇ ਦੇ ਅਟੁੱਟ ਵਿਸ਼ਵਾਸ ਤੇ ਭਰੋਸੇ ਵਿਚ 'ਮੈਂ ਪਨ' ਦੀ ਥਾਂ ਕੇਵਲ 'ਤੂੰ ਪਨ' ਹੀ ਰਹਿ ਜਾਂਦਾ ਹੈ। ਉਨ੍ਹਾਂ ਵਾਸਤੇ ਪਰਮਾਤਮਾ ਨਰ ਵੀ ਹੈ ਤੇ ਨਾਰ ਵੀ, ਅਲੇਖ ਵੀ ਤੇ ਅਭੇਖ ਵੀ, ਮਾਤਾ ਵੀ ਤੇ ਪਿਤਾ ਵੀ, ਇਸੇ ਕਰਕੇ ਉਨ੍ਹਾਂ ਉਸਨੂੰ ਅਕਾਲ ਪੁਰਖ ਹੀ ਨਹੀਂ, ਭਗਉਤੀ ਵੀ ਕਿਹਾ ਹੈ। ਉਨ੍ਹਾਂ ਸ੍ਰੀ ਅਕਾਲ ਜੀ ਸਹਾਇ ਤੇ 'ਸ੍ਰੀ ਭਗਉਤੀ ਜੀ ਸਹਾਇ' ਨਾਲੋ ਨਾਲ ਅੰਕਿਤ ਕੀਤੇ ਹਨ। ਸ੍ਰੀ ਅਕਾਲ ਜੀ ਦੀ ਉਸਤਤਿ ਕਰਨ ਲੱਗਿਆਂ ਵੀ ਉਹ ਸ੍ਰੀ ਭਗਉਤੀ. ਜੀ ਦੀ ਸਹਾਇਤਾ ਦੇ ਜਾਚਕ ਹਨ। ਇਹ 'ਭਗਉਤੀ ਕੌਣ ਹੈ?' ਗੁਰੂ ਸਾਹਿਬ ਨੇ ਇਸ ਬਾਰੇ ਸਭ ਭੁਲੇਖੇ ਦੂਰ ਕਰ ਦਿੱਤੇ ਹਨ। 'ਅਕਾਲ ਉਸਤਤਿ' ਦੇ 200 ਪਦਿਆਂ ਤਕ ਆਪ ਆਦਿ ਪੁਰਖ, ਆਦਿ ਦੇਵ ਆਦਿ ਪੁਲਿੰਗ ਨਾਵਾਂ ਦਾ ਪ੍ਰਯੋਗ ਕਰਦੇ ਹਨ, ਫਿਰ 201-220 ਪਦਿਆਂ ਵਿਚ ਉਸ ਅਕਾਲ ਪੁਰਖ ਦੀ ਮਹਿਮਾ ਭਗਉਤੀ ਦੀ ਉਸਤਤਿ ਰੂਪ ਵਿਚ ਉਚਾਰਦੇ ਹਨ ਜੋ ਦਰਸਨ ਦਲ ਦੰਡਣ ਅਸੁਰ ਬਿਹੰਡਨ ਤੇ ਦੁਸ਼ਟ ਨਿਕੰਦਨ ਵਾਲੀ ਹੈ। ਇਨ੍ਹਾਂ ਵੀਹ ਪਦਿਆਂ ਤੋਂ ਬਾਅਦ ਫਿਰ ਉਹ ਅਕਾਲ ਪੁਰਖ ਦੀ ਉਸਤਤਿ ਵਿਚ ਜੁੜ ਜਾਂਦੇ ਹਨ। ਇਸੇ ਤਰ੍ਹਾਂ ਉਨ੍ਹਾਂ ਅਕਾਲਪੁਰਖ ਨੂੰ ਕਦੇ ਕਾਲ ਪੁਰਖ, ਕਦੇ ਸਰਬ-ਕਾਲ ਤੇ ਕਦੇ ਮਹਾਂਕਾਲ ਵੀ ਕਿਹਾ ਹੈ। ਉਨ੍ਹਾਂ ਦੇ ਇਸ ਹਰ ਵਿਰੋਧਾਭਾਸ ਦੀ ਇਕ ਘੁੰਡੀ ਹੈ, ਇਹ ਸਮਝੀਏ ਤਾਂ ਵਿਰੋਧਾਭਾਸ ਸੁਲਝ ਜਾਂਦਾ ਹੈ। ਉਹ ਪਰਮਾਤਮਾ ਅਕਾਲ ਹੈ ਕਿਉਂਕਿ ਉਹ ਕਾਲ ਤੋਂ ਉਪਰ ਹੈ, ਉਹ ਮਹਾਂਕਾਲ ਹੈ ਕਿਉਂਕਿ ਉਹ ਸਭ ਕਾਸੇ ਦਾ ਅੰਤ ਕਰਨਹਾਰਾ ਹੈ। ਇਹ ਸਮਝ ਲਈਏ ਤਾਂ ਘੁੰਡੀ ਖੁਲ੍ਹ ਜਾਂਦੀ ਹੈ। ਉਨ੍ਹਾਂ ਅਕਾਲਪੁਰਖ ਨੂੰ 'ਸਰਬ-ਲੋਹ' ਵੀ ਕਿਹਾ ਹੈ। ਸਰਬ-ਲੋਹ ਦਾ ਭਾਵ ਹੈ ਜਿਸ ਨੇ ਸਰੀਰ ਉਤੇ ਸਭ ਪਾਸੇ ਲੋਹਾ ਅਥਵਾ ਸ਼ਸਤ੍ਰ ਧਾਰਨ ਕੀਤੇ ਹੋਣ। ਗੁਰੂ ਸਾਹਿਬ ਨੇ ਸਿੱਖਾਂ ਨੂੰ ਦੁਸ਼ਟਾਂ ਦੇ ਦਮਨ ਲਈ ਸ਼ਸਤ੍ਰਧਾਰੀ ਬਣਾਉਣਾ ਸੀ, ਇਸ ਲਈ ਉਨ੍ਹਾਂ ਦਾ ਇਸ਼ਟ-ਦੇਵ ਵੀ ਸਰਬ-ਲੋਹੀ ਅਥਵਾ ਸ਼ਸਤ੍ਰਧਾਰੀ ਹੋ ਜਾਂਦਾ ਹੈ: ਨਮੋ ਸ਼ਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥ (ਜਾਪੁ-51)। ਉਨ੍ਹਾਂ ਇਸੇ ਮਨੋਵਿਗਿਆਨਕ ਯੁਕਤੀ ਦੁਆਰਾ ਹੀ ਇਸ਼ਟ-ਦੇਵ ਨੂੰ ਸ੍ਰੀ ਅੰਮ੍ਰਿਤਪਾਨ, ਅਸਿਧੁਜ, ਖੜਗ ਕੇਤ, ਅਸਿਧਾਰੀ ਆਦਿ ਵੀ ਕਿਹਾ ਹੈ।[31]

ਇਸੇ ਤਰ੍ਹਾਂ 'ਦਸਮ ਗ੍ਰੰਥ' ਦੇ ਕਾਵਿ ਤੇ ਸਾਹਿਤ ਦਾ ਇਕ ਹੋਰ ਲੱਛਣ ਹੈ ਕਿ ਇਹ ਇਕ ਜਾਦੂਗਰੀ ਸ਼ੀਸ਼ੇ ਸਮਾਨ ਹੈ ਜੋ ਆਪਣੀ ਕੋਮਲ ਨਿਰਮਲਤਾ ਵਿਚ ਨਿਰਾਕਾਰ ਦਾ ਅਕਸ਼ ਲੈਂਦਾ ਹੈ। ਅਕਸ਼ ਛਾਇਆ ਰੂਪ ਪ੍ਰਤਿਬਿੰਬ ਹੈ, ਜਿਸਦੀ ਸਿਆਹੀ ਨਿਰਾਕਾਰ ਦਾ ਆਭਾਸ ਦਿੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਅਨੁਭਵ ਸਿੱਧ ਗੁਰੂ ਸਨ। ਉਨ੍ਹਾਂ ਦੇ ਆਤਮ-ਬੋਧ ਵਿਚ ਸ਼ਕਤੀ ਦਾ ਕੀ ਸਰੂਪ ਸੀ? ਕੀ ਇਹ ਉਸ ਛਾਇਆ ਚਿਤ੍ਰ ਤੋਂ ਨਿਆਰੀ ਚੀਜ ਸੀ ਜੋ ਚੰਡੀ ਦੇ ਸਾਕਾਰ ਰੂਪ ਵਿਚ ਸਾਹਿਤ ਵਿਚ ਪ੍ਰਤਿਬਿੰਬਤ ਹੋਈ ਹੈ। ਕੀ ਉਨ੍ਹਾਂ ਦਾ ਕਾਵਿ ਸ਼ਾਕਤ ਹੋਣ ਦੀ ਗੁੰਜਾਇਸ਼ ਰੱਖਦਾ ਹੈ? ਸਾਹਿਤ ਇਕ ਕਲਾ (Art) ਦੀ ਚੀਜ਼ ਹੈ। ਇਸ ਦਾ ਤੁਅੱਲਕ ਸਾਕਾਰਤਾ ਨਾਲ ਹੈ। ਗੁਰੂ ਸਾਹਿਬ ਦਾ ਸਾਹਿਤ ਕੋਈ ਨਿਰਾ ਸਿੱਧਾਂਤਾਂ ਦਾ ਗ੍ਰੰਥ ਨਹੀਂ, ਇਸ ਵਿਚ ਜਿਉਂਦੀਆਂ ਜਾਗਦੀਆਂ ਕਰਣੀ ਕੀਰਤ ਤੇ ਕਰਤਵ ਵਾਲੀਆਂ ਮੂਰਤਾਂ ਹਨ। ਇਹ ਨਿਰਾ ਕਾਰਤਾ ਦੀ ਮੀਮਾਸਾਂ ਨਹੀਂ। ਇਹ ਗੱਲ ਇਸ ਤਰ੍ਹਾਂ ਸਪਸ਼ਟ ਹੋ ਸਕਦੀ ਹੈ

ਕਿ ਭਗਤ ਕਬੀਰ ਨਿਰਾਕਾਰ ਦਾ ਉਪਾਸ਼ਕ ਸੀ। ਇਹ ਉਸ ਦਾ ਸਿਧਾਂਤ ਸੀ, ਪਰ ਕਬੀਰ ਜਿਸ ਵੇਲੇ ਸਾਹਿਤ ਰਚਦਾ ਹੈ, ਉਸਦੀ ਸਿਧਾਂਤਕ ਨਿਰਾਕਾਰਤਾ ਬਦੋਬਦੀ ਸਾਕਾਰਤਾ ਦਾ, ਰੂਪ ਧਾਰਨ ਕਰ ਲੈਂਦੀ ਹੈ: 'ਬਾਲਮ ਆਇ ਹਮਾਰੇ ਘਰ ਮੈ....।' ਚੰਡੀ ਚਰਿਤ੍ਰਾਂ ਨੂੰ ਪੜ੍ਹਕੇ ਕਈਆਂ ਦੇ ਦਿਲਾਂ ਵਿਚ ਸ਼ੰਕਾ ਉਪਜਦੀ ਹੈ: ਕੀ ਗੁਰੂ ਗੋਬਿੰਦ ਸਿੰਘ ਜੀ ਸ਼ਾਕਤ ਮਤ ਦੇ ਉਪਾਸ਼ਕ ਸਨ? ਇਹ ਸਵਾਲ ਦੋ ਨੁਕਤਿਆਂ ਤੋਂ ਦੇਖਿਆ ਜਾ ਸਕਦਾ ਹੈ-ਪਹਿਲਾ ਨੁਕਤਾ ਮਜ਼੍ਹਬੀ ਝਗੜਾਲੂ ਦਾ ਹੈ, ਦੂਜਾ ਨੁਕਤਾ ਸਾਹਿਤ੍ਰਿਕ ਹੈ। ਇਨ੍ਹਾਂ ਦੇ ਮੂਲ ਵਿਚ ਇਹੋ ਤੱਤ ਹੈ ਕਿ ਦੇਵਤਿਆਂ ਦੇ ਬਚਾਉਣ ਲਈ ਚੰਡੀ ਯਾਨੀ ਸ਼ਕਤੀ ਲੋੜੀਂਦੀ ਹੈ। ਇਨ੍ਹਾਂ ਰਚਨਾਵਾਂ ਦੀ ਸਿਰਜਣਾ ਦਾ ਉਦੇਸ਼ ਇਹੋ ਹੈ ਕਿ ਜਨ-ਸਾਧਾਰਨ ਵਿਚ ਅਤਿਆਚਾਰ ਅਤੇ ਹੱਠਪਣ ਬਿਰਤੀ ਦੇ ਖਿਲਾਫ਼ ਸੰਘਰਸ਼ ਕਰਨ ਦੀ ਸਿੱਖੀ-ਭਾਵਨਾ ਭਰੀ ਜਾ ਸਕੇ।[32]

ਇਵੇਂ ਹੀ 'ਚਉਬੀਸ ਅਵਤਾਰ' ਰਚਨਾ ਵਿਚ ਵਿਸ਼ਨੂੰ ਦੇ ਅਵਤਾਰਾਂ ਦਾ ਵਿਸਤ੍ਰਿਤ ਵਰਣਨ ਕਈਆਂ ਨੂੰ ਭੁਲੇਖਾ ਪਾ ਦਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਅਵਤਾਰਵਾਦ ਵਿਚ ਯਕੀਨ ਰੱਖਦੇ ਹਨ, ਜਦਕਿ ਗੁਰਮਤਿ ਸੰਕਲਪ ਅਵਤਾਰ ਸਿਧਾਂਤ ਦਾ ਵਿਸ਼ਵਾਸ਼ੀ ਨਹੀਂ। ਜੇ 'ਦਸਮ ਗ੍ਰੰਥ' ਨੂੰ ਨਿਸ਼ਠਾ-ਪੂਰਵਕ ਵਾਚੀਏ ਤਾਂ ਅਜਿਹਾ ਭੁਲੇਖਾ ਸਹਿਜੇ ਹੀ ਦੂਰ ਹੋ ਜਾਂਦਾ ਹੈ। ਦਸਮ ਪਿਤਾ ਨੇ ਅਵਤਾਰ-ਕਥਾਵਾਂ ਦਾ ਜਮਘਟਾ ਖੜਾ ਕਰਨ ਲਈ ਇਸ ਰਚਨਾ ਦੀ ਸਿਰਜਣਾ ਨਹੀਂ ਕੀਤੀ, ਸਗੋਂ ਆਪਣੇ ਵਿਰਸੇ ਦੇ ਮੰਥਨ ਰਾਹੀਂ ਆਪਣੇ ਵਿਸ਼ੇਸ਼ ਧਰਮ ਸਥਾਪਨਾ ਦੇ ਆਦਰਸ਼ ਦੀ ਭਾਵਨਾ ਨੂੰ ਬਲ ਦੇਣ ਲਈ ਇਨ੍ਹਾਂ ਕਥਾਵਾਂ ਤੋਂ ਸਹਾਇਤਾ ਲਈ ਹੈ। ਇਨ੍ਹਾਂ ਸਭ ਕਥਾਵਾਂ ਵਿਚ ਕਾਲ-ਪੁਰਖ ਨੂੰ ਹੀ ਅਵਤਾਰਾਂ ਦਾ ਸਿਰਜਕ ਮੰਨਿਆ ਹੈ। ਇੱਥੇ ਅਵਤਾਰਾਂ ਪ੍ਰਤਿ ਕੋਈ ਭਗਤੀ ਭਾਵਨਾ ਨਹੀਂ, ਉਹ ਇਨ੍ਹਾਂ ਕਥਾਵਾਂ ਵਿਚ ਨਾਲ-ਨਾਲ ਆਪਣੀਆਂ ਧਾਰਨਾਂਵਾਂ ਸਪੱਸ਼ਟ ਕਰਦੇ ਹਨ:

1. ਬ੍ਰਹਮਾਇਕ ਸਭ ਹੀ ਪਚਹਾਰੇ॥
ਬਿਸਨ ਮਹੇਸਰ ਕਉਨ ਬਿਚਾਰੇ॥
ਚੰਦ ਸੂਰ ਜਿਨ ਕਰੈ ਬਿਚਾਰਾ॥
ਤੇਜ ਨ ਸਿਤ ਹੈ ਕਰਤਾਰਾ॥

(ਬਚਿਤ੍ਰ ਨਾਟਕ, ਦਸਮ ਗ੍ਰੰਥ, ਪੰਨਾ 156)

2. ਕਾਲ ਪੁਰਖ ਕੀ ਦੇਹਿ ਮੋ ਕੋਟਕਿ ਬਿਸਨ ਮਹੇਸ਼॥
ਕੋਟ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ.....
ਮੈ ਨ ਗਨੇਸ਼ਹਿ ਪ੍ਰਿਥਮ ਮਨਾਊ॥
ਕਿਸਨ ਬਿਸਨ ਕਬਹੂੰ ਨਹਿ ਧਿਆਊ॥
ਕਾਨ ਸੁਨੇ ਪਹਿਚਾਨ ਨ ਤਿਨ ਸੋ॥
ਲਿਵ ਲਾਗੀ ਮੋਰੀ ਪਗ ਇਨ ਸੋ॥
ਮਹਾਂਕਾਲ ਰਖਵਾਰ ਹਮਾਰੋ॥
ਮਹਾਂ ਲੋਹ ਮੈਂ ਕਿੰਕਰ ਥਾਰੋ॥
ਅਪਨਾ ਜਾਨ ਕਰੋ ਰਖਵਾਰ॥
ਬਾਹ ਗਹੇ ਕੀ ਲਾਜ ਵਿਚਾਰ॥

(ਦਸਮ ਗ੍ਰੰਥ, ਪੰਨਾ 310)

ਅਵਤਾਰ ਕਥਾਵਾਂ ਵਿਚ ਦਸਮ ਪਿਤਾ ਨੇ ਜਿੱਥੇ ਧਰਮ ਦੀ ਵਿਆਖਿਆ ਕੀਤੀ ਹੈ ਤੇ ਇਤਿਹਾਸਕ ਤੇ ਮਿਥਿਹਾਸਕ ਤੱਥ ਸਾਮ੍ਹਣੇ ਲਿਆਂਦੇ ਹਨ, ਉਨ੍ਹਾਂ ਆਪਣੇ ਪੂਰਵਜ ਗੁਰੂ ਸਾਹਿਬ ਵਾਂਗ ਲੋਕਾਂ ਨੂੰ ਭਾਰਤ ਦੇ ਅਤੀਤ ਤੋਂ ਸਬਕ ਲੈਣ ਲਈ ਪ੍ਰੇਰਿਆ ਅਤੇ ਪਿਛਲੇ

ਭੈੜੇ ਤੇ ਮਾਨਸਿਕ ਤਬਦੀਲੀ ਤੋਂ ਉਤਪੰਨ ਕੀਤੇ ਗਏ ਨੇਮਾਂ, ਬੰਧਨਾਂ ਨੂੰ ਤੋੜਨ ਦਾ ਸਾਹਸ ਲੋਕਾਂ ਵਿਚ ਭਰਿਆ ਇਨ੍ਹਾਂ ਕਥਾਵਾਂ ਵਿਚ ਉਨ੍ਹਾਂ ਨੇ ਗੰਭੀਰ ਚਿੰਤਨ ਦੁਆਰਾ ਹਜ਼ਾਰਾਂ ਸਾਲਾਂ ਤੋਂ ਚਲੇ ਆ ਰਹੇ ਆਪਸੀ ਕਲੇਸ਼, ਈਰਖਾ ਅਤੇ ਵਿਵਾਦਾਂ ਦੇ ਕਾਰਨਾਂ ਨੂੰ ਘੋਖਿਆ ਤੇ ਪੜਚੋਲਿਆ ਹੈ। ਉਨ੍ਹਾਂ ਆਪਸੀ ਭਰਮਾਂ ਤੇ ਲੜਾਈਆਂ ਦਾ ਪ੍ਰਤਿਫਲ ਇਹ ਦ੍ਰਿੜ ਕਰਾਇਆ ਹੈ ਕਿ ਸ੍ਰਿਸ਼ਟੀ ਦੀ ਉਤਪਤੀ ਤੋਂ ਲੈ ਕੇ ਲਵ-ਕੁਸ਼ ਵਰਗੇ ਚੱਕਰਵਰਤੀ ਰਾਜਿਆਂ ਦੀ ਵੰਸ਼ਜ ਵਿਚ ਪੰਦਰ੍ਹਵੀ ਸਦੀ ਤਕ ਆਉਂਦੇ ਆਉਂਦੇ ਇਹ ਹਸ਼ਰ ਹੋਇਆ:

ਬੀਸ ਗਾਵੇ ਤਿਨ੍ ਕੇ ਰਹਿ ਗਏ।। ਜਿਨ ਮੋ ਕਰਤ ਕਿਰਸਾਨੀ ਭਏ........
ਤਿਨ ਬੇਦੀਅਨ ਕੀ ਕੁਲ ਬਿਖੇ ਪ੍ਰਗਟੇ ਨਾਨਕ ਰਾਇ।।

(ਬਚਿਤ੍ਰ ਨਾਟਕ, 'ਦਸਮ ਗ੍ਰੰਥ', ਪੰਨਾ 53)

ਗੁਰੂ ਸਾਹਿਬ ਦੁਆਰਾ ਰਚਿਆ ਗਿਆ ਖਾਲਸਾ ਸਮਾਜ ਨਿਰਸੰਦੇਹ ਇਕ ਅਜਿਹਾ ਸਮਾਜ ਹੈ, ਜਿਸ ਦੀਆਂ ਆਪਣੀਆਂ ਕਦਰਾਂ ਕੀਮਤਾਂ ਕਾਰਨ ਇਹ ਇਕ ਭਿੰਨ ਪਛਾਣ ਰੱਖਦਾ ਹੈ, ਪਰ ਇਹ ਭਿੰਨਤਾ ਹੁੰਦਿਆਂ ਵੀ ਇਹ ਭਾਰਤੀ ਸੰਸਕ੍ਰਿਤੀ ਅਤੇ ਪਰੰਪਰਾਵਾਂ ਨਾਲੋਂ ਇੱਕ ਦਮ ਟੁੱਟਿਆ ਹੋਇਆ ਸਮਾਜ ਨਹੀਂ। ਉਨ੍ਹਾਂ ਇਨ੍ਹਾਂ ਕਥਾਵਾਂ ਦੁਆਰਾ ਸਾਂਸਕ੍ਰਿਤਕ ਅਤੇ ਧਾਰਮਿਕ ਕਰਮ-ਕਾਂਡਾਂ ਦੀ ਗੁਲਾਮੀ ਦੇ ਨਾਲ ਵਿਦੇਸੀ ਹਕੂਮਤ ਦੀ ਗੁਲਾਮੀ ਤੇ ਧਾਰਮਿਕ ਸ਼ੋਸ਼ਣ ਵਿਰੁੱਧ ਖੜੇ ਹੋਣ ਲਈ ਲੋਕਾਂ ਨੂੰ ਤਿਆਰ ਕੀਤਾ ਹੈ। ਉਨ੍ਹਾਂ ਹੋਰ ਅਵਤਾਰਾਂ ਦੇ ਨਾਲ ਰਾਮ ਅਤੇ ਕ੍ਰਿਸ਼ਨ ਨੂੰ ਸੂਰਬੀਰ ਨਾਇਕਾਂ ਦੇ ਰੂਪ ਵਿਚ ਸਥਾਪਿਤ ਕੀਤਾ ਹੈ ਅਤੇ ਇਨ੍ਹਾਂ ਮਹਾਨ ਪ੍ਰੇਰਨਾਦਾਇਕ ਪਾਤਰਾਂ ਦੇ ਚਰਿਤ੍ਰਾਂ ਨੂੰ ਮੁੜ ਘੋਖਣ ਦੀ ਪਿਰਤ ਪਾਈ ਹੈ। 'ਰਾਮਾਵਤਾਰ' ਤੇ 'ਕ੍ਰਿਸ਼ਨਾਵਤਾਰ' ਵਿੱਚ ਇਹ ਨਾਇਕ ਕੇਵਲ ਸ਼ਿੰਗਾਰ ਰਸ ਦੇ ਨਾਇਕ ਨਹੀਂ, ਜੁੱਧ ਵਿਚ ਵੀ ਉਹ ਕੁਸ਼ਲ ਯੋਧੇ ਹਨ। 'ਕ੍ਰਿਸ਼ਨਾਵਤਾਰ' ਵਿੱਚ ਇਹ ਗੱਲ ਵੀ ਸਾਮ੍ਹਣੇ ਹੈ ਕਿ ਕ੍ਰਿਸ਼ਨ ਇੱਕ ਨਾਇਕ ਹੈ, ਜਿਹੜਾ ਨਿਰਦਈ ਕੰਸ ਦੇ ਅਤਿਆਚਾਰਾਂ ਦੇ ਖਿਲਾਫ਼ ਖੜਾ ਹੋਣ ਵਾਲਾ ਹੈ ਤੇ ਲੋਕਾਂ ਵਿਚ ਬਲਵਾਨ ਚੇਤਨਾ ਭਰਨ ਵਾਲਾ ਆਦਰਸ਼ ਪਾਤਰ ਹੈ। ਇਸ ਦੇ ਨਾਲ ਹੀ ਦੂਜੇ ਪਾਸੇ ਸਿੱਖ ਚੇਤਨਾ ਦੇ ਅਨੁਰੂਪ ਖੜਗ ਸਿੰਘ ਤੇ ਸ਼ਕਤੀ ਸਿੰਘ ਨਾਂ ਦੇ ਜਰਾਸੰਧ ਦੀ ਫ਼ੌਜ ਦੇ ਕਾਲਪਨਿਕ ਪਾਤਰਾਂ ਨੂੰ ਸ਼ਿਵ, ਬ੍ਰਹਮਾ ਅਤੇ ਕ੍ਰਿਸ਼ਨ ਇੱਕਲੇ-ਇੱਕਲੇ ਵੀ ਮਾਰ ਸਕਣ ਵਿਚ ਅਸਫਲ ਹੀ ਨਹੀਂ ਹੁੰਦੇ ਬਲਕਿ ਉਹ ਸਾਰੇ ਰਲ ਕੇ ਵੀ ਖੜਗ ਸਿੰਘ ਦੀ ਦ੍ਰਿੜ੍ਹ ਇੱਛਾ ਸ਼ਕਤੀ ਨੂੰ ਡੇਗਣ ਤੇ ਮਾਰਨ ਵਿਚ ਅਸਮਰੱਥ ਦਿਖਾਏ ਗਏ ਹਨ। ਇਸ ਤੋਂ ਅੱਗੇ ਕ੍ਰਿਸ਼ਨ ਦੀ ਸੈਨਾ ਦੇ ਕਾਲਪਨਿਕ ਪਾਤਰ ਅਜਾਇਬ ਖਾਂ ਤੇ ਗੈਰਤ ਖਾਂ ਨੂੰ ਜਰਾਸੰਧ ਦੀ ਫ਼ੌਜ ਦੇ ਅਮਿੱਟ ਸਿੰਘ ਦੁਆਰਾ ਮਾਰਿਆ ਜਾਣਾ ਵੀ ਇਸ ਤੱਥ ਵੱਲ ਇਸ਼ਾਰਾ ਕਰਦਾ ਹੈ ਕਿ ਗੁਰੂ ਸਾਹਿਬ ਦੁਆਰਾ ਰਚੇ ਜਾਣ ਵਾਲੇ ਖਾਲਸੇ ਨੇ ਮੁਗਲਾਂ ਦਾ ਮੁਕਾਬਲਾ ਕਰਨਾ ਹੈ। ਇਵੇਂ 'ਕ੍ਰਿਸ਼ਨਾਵਤਾਰ' ਸਿੱਖ ਚੇਤਨਾ ਨੂੰ ਭਾਵੀ ਸਮੇਂ ਵਿਚ ਜੂਝਣ ਲਈ ਤਿਆਰ ਕਰ ਰਿਹਾ ਹੈ। ਇੱਥੇ ਗੁਰੂ ਸਾਹਿਬ ਇਹ ਵੀ ਦ੍ਰਿੜ੍ਹ ਕਰਾਉਂਦੇ ਹਨ ਕਿ ਦੇਵੀ ਦੇਵਤਿਆਂ ਦੀ ਕ੍ਰਿਪਾ ਦੀ ਆਸ ਦੀ ਥਾਂ ਸ੍ਵੈ-ਸਹਾਇਤਾ ਦੀ ਸਿੱਖੀ-ਭਾਵਨਾ ਅਪਣਾਉਣ ਦੀ ਲੋੜ ਹੈ। ਇਹ ਅਵਤਾਰ-ਕਥਾਵਾਂ ਸਿੱਖ ਧਰਮ-ਅਧਿਆਤਮਕਤਾ ਤੇ ਉਪਯੋਗਤਾਵਾਂ ਦੀ ਦ੍ਰਿਸ਼ਟੀਕੋਣ ਨੂੰ ਜਗਾਉਣ ਵਿਚ ਸਹਾਇਕ ਸਿੱਧ ਹੋਈਆਂ ਹਨ।[33] ਗੁਰੂ ਸਾਹਿਬ ਦਾ ਮਨੋਰਥ ਇਨ੍ਹਾਂ ਕਥਾਵਾਂ ਰਾਹੀਂ ਪੁਰਾਤਨ ਵਿਰਸੇ ਦੀ ਪੁਨਰ ਸਥਾਪਨਾ ਕਰਕੇ ਇਨ੍ਹਾਂ ਨੂੰ ਪ੍ਰੇਰਨਾ ਦਾ ਸੋਮਾ ਬਣਾਇਆ ਹੈ।

'ਚਰਿਤ੍ਰੋਪਖਯਾਨ' ਪ੍ਰਤਿ ਸਭ ਤੋਂ ਜ਼ਿਆਦਾ ਵਿਵਾਦ ਉਤਪੰਨ ਹੋਇਆ ਹੈ। ਇਸ ਰਚਨਾ ਦਾ ਮੂਲ ਉਦੇਸ਼ ਵੀ ਕਾਮ-ਸ਼ਕਤੀ ਤੇ ਸਰਬ-ਪੱਖੀ ਜੀਵਨ ਉੱਤੇ ਡੂੰਘੇ ਪ੍ਰਭਾਵਾਂ ਨੂੰ ਭਾਰਤ ਦੇ ਹਰ ਕੋਨੇ ਅਤੇ ਦੇਸ ਵਿਦੇਸ ਦੇ ਲੋਕਾਂ ਦੇ ਚਰਿਤ੍ਰਾਂ ਰਾਹੀਂ ਪ੍ਰਗਟਾ ਕੇ ਜੀਵਨ ਵਿੱਚ ਕਾਮ ਦੀ ਯਥਾਰਥ ਪ੍ਰਵ੍ਰਿਤੀ ਦੇ ਅਸਲ ਰੂਪ ਵਿਚ ਦਰਸ਼ਨ ਕਰਾਉਣਾ ਹੈ। ਕਾਮ ਚੇਸ਼ਟਾਵਾਂ ਤੇ ਲਾਲਸਾਵਾਂ ਦੇ ਬੇਮੁਹਾਰੇਪਨ ਵਿਚ ਨਰ ਤੇ ਨਾਰੀ, ਦੇਵਤੇ ਤੇ ਦੈਂਤ, ਰਾਜੇ ਤੇ ਰਾਣੀਆਂ, ਕੋਇਰ ਤੇ ਕੋਇਰਾਨੀਆਂ, ਨਵਾਬ ਤੇ ਬੇਗਮਾਂ, ਸ਼ਾਹ ਤੇ ਸ਼ਾਹਣੀਆਂ, ਸੰਤ ਤੇ ਸਾਧ, ਪੀਰ ਤੇ ਫਕੀਰ, ਪੰਡਤ ਤੇ ਮੌਲਾਣੇ, ਬ੍ਰਾਹਮਣ ਤੇ ਖਤਰੀ, ਸ਼ੂਦਰ ਤੇ ਵੈਸ਼ ਭਾਵ ਸਭ ਕਿਵੇਂ ਭਟਕਦੇ ਹਨ ਅਤੇ ਸੱਚੇ ਆਚਰਣ ਤੇ ਆਦਰਸ਼ ਦੇ ਪੱਥ ਤੋਂ ਥਿੜਕ ਕੇ ਨਗਨ ਹੋਏ ਕਿਵੇਂ ਵਿਚਰਦੇ ਹਨ, ਉਨ੍ਹਾਂ ਦੀ ਕੁਰੂਪ ਨਗਨਤਾ ਦੇ ਨਗਨ ਚਿੱਤ੍ਰ ਇਨ੍ਹਾਂ ਪਖਯਾਨਿਆਂ ਵਿਚ ਸਾਕਾਰ ਹੋਏ ਮਿਲਦੇ ਹਨ। ਇਹ ਉਲਾਰ ਕਾਮ ਭਾਵਨਾ ਸਭ ਨੂੰ ਕਿਸ ਰਸਾਤਲ ਵੱਲ ਧੱਕਦੀ ਹੈ, ਉਸ ਦੀਆਂ ਸਾਖਿਆਤ ਯਥਾਰਥਕ ਉਦਾਹਰਣਾਂ ਦੇ ਕੇ ਉਨ੍ਹਾਂ, ਸਭ ਨੂੰ ਕਾਮ ਦੇ ਪ੍ਰਬੱਲ ਉਲਾਰ ਵੇਗ ਤੋਂ ਸੁਚੇਤ ਕੀਤਾ ਹੈ। ਗੁਰੂ ਸਾਹਿਬ ਕਾਮ ਨੂੰ ਜੀਵਨ ਦੀ ਗਤੀ ਦਾ ਜ਼ਰੂਰੀ ਅੰਗ ਮੰਨਦੇ ਹਨ, ਪਰ ਸਹੀ ਜੀਵਨ ਆਦਰਸ਼ ਅਤੇ ਸੰਘਰਸ਼ ਲਈ ਇਸ ਨੂੰ ਸੰਜਮ, ਨਿਯਮ ਤੇ ਮਰਿਆਦਾ ਵਿੱਚ ਰੱਖਣਾ ਜ਼ਰੂਰੀ ਹੈ, ਜਿਸਦੀ ਸਾਧਨਾ ਪ੍ਰਭੂ ਸਿਮਰਨ, ਸੇਵਾ, ਪਰਉਪਕਾਰ ਤੇ ਪਾਪਾਂ ਦੇ ਨਾਸ਼ ਕਰਨ ਦੀ ਭਾਵਨਾ ਹੈ। ਉਨ੍ਹਾਂ ਬਿਨਾਂ ਕਿਸੇ ਓਹਲੇ ਜਾਂ ਵਲੇਵੇਂ ਦੇ ਸਿੱਧੀਆਂ ਤੇ ਅਸਿੱਧੀਆਂ ਵਾਸਤਵਿਕ ਤਸਵੀਰਾਂ ਰਾਹੀਂ ਅਮੋੜ ਕਾਮ-ਭਾਵਨਾ ਦੇ ਦੁਸ਼-ਪਰਿਣਾਮਾਂ ਨੂੰ ਅਤੇ ਨਰ-ਤੇ ਨਾਰੀਆਂ ਦੇ ਦਲਿਤ੍ਰਾਂ ਤੇ ਛਲ-ਛਿਦ੍ਰਾਂ ਤੋਂ ਸੁਚੇਤ ਕੀਤਾ ਹੈ। ਇਹ ਉਸੇ ਤਰ੍ਹਾਂ ਦਾ ਯਤਨ ਹੈ ਜੋ 'ਖਜਰਾਹੋ' ਤੇ 'ਕੋਨਾਰਕ' ਦੇ ਧਾਰਮਿਕ ਮੰਦਰਾਂ ਵਿਚ ਮੂਰਤੀ-ਕਲਾ ਦੀਆਂ ਮੁਦਰਾਵਾਂ ਰਾਹੀਂ ਸਾਕਾਰ ਹੋਇਆ ਮਿਲਦਾ ਹੈ। ਇਹ ਕਾਵਿ-ਸਾਹਿਤ ਦੇ ਖੇਤਰ ਵਿਚ ਇਕ ਮੌਲਿਕ ਤੇ ਵਿਲੱਖਣ ਵਚਿੱਤ੍ਰ ਪ੍ਰਯੋਗ ਹੈ। ਗੁਰੂ ਸਾਹਿਬ ਨੇ ਸਿੱਖਾਂ ਅੰਦਰ ਸੰਤ-ਸਿਪਾਹੀ ਦੇ ਆਚਰਣ, ਨੈਤਿਕਤਾ ਅਤੇ ਦੁਸ਼ਟ-ਦਮਨਤਾ ਦੇ ਉੱਚ ਅਸੂਲਾਂ ਪ੍ਰਤਿ ਪਰਿਪੱਕ ਕਰਨਾ ਸੀ, ਇਸ ਲਈ ਜੀਵਨ ਨੂੰ ਰਸਾਤਲ ਵੱਲ ਧਕੇਲਣ ਵਾਲੀ ਕਾਮ-ਸ਼ਕਤੀ ਤੋਂ ਖਬਰਦਾਰ ਕਰਨਾ ਅਤੀ ਜ਼ਰੂਰੀ ਸੀ। ਇਨ੍ਹਾਂ, ਪਖਯਾਨਿਆਂ ਵਿਚ ਧਰਮ ਦੇ ਅੰਸ਼ਾਂ ਦੀ ਵਿਆਖਿਆਂ ਵੀ ਪਸਰੀ ਹੋਈ ਹੈ, ਪਰ ਨਾਲ ਹੀ ਅਨਿਯੰਤ੍ਰਿਤ ਕਾਮ-ਚੇਸ਼ਟਾ ਜ਼ਿੰਦਗੀ ਦੇ ਹਰ ਪੜਾਅ ਉਤੇ ਜੋ ਇਆਸੀ ਦੇ ਖੇਲਾਂ ਦਾ ਤਾਂਡਵ ਨਾਚ ਨਚਾ ਰਹੀ ਹੈ ਅਤੇ ਹਰ ਸਮੇਂ ਸਮਾਜ ਜਿਵੇਂ ਇਸ ਦੀ ਗਰਿਫਤ ਵਿਚ ਫਸਿਆ ਰਹਿੰਦਾ ਹੈ, ਉਸ ਨੂੰ ਸਿੱਧਾ ਦੱਸ ਸਵਸਥ ਸੇਧ ਦੇਣ ਦਾ ਵੀ ਨਿਸ਼ਾਨਾ ਸਾਮ੍ਹਣੇ ਰੱਖਿਆ ਹੈ। ਗੁਰੂ ਸਾਹਿਬ ਨੇ ਜੀਵਨ ਦੀ ਕਠੋਰ ਵਾਸਤਵਿਕਤਾ ਦੇ ਸਭ ਪੱਖਾਂ ਨੂੰ ਗੌਲਿਆ ਹੈ, ਉਨ੍ਹਾਂ ਕਾਮ ਵਰਗੀ ਸ਼ਕਤੀ ਪ੍ਰਤਿ ਮੋਨ ਧਾਰਨ ਦੀ ਥਾਂ ਹਕੀਕਤ ਨਾਲ ਟਾਕਰਾ ਕਰਾਉਣ ਲਈ ਤੱਤਪਰ ਕਰਕੇ ਅਗਾਊਂ ਸੁਚੇਤ ਕੀਤਾ ਹੈ। ਉਨ੍ਹਾਂ ਦਾ ਮਨੋਰਥ ਕਿਸੇ ਨਗਨ ਤੋਂ ਅਸਲੀ ਦਿਲਚਸਪੀ ਪੈਦਾ ਕਰਨ ਵਾਲੇ ਸਾਹਿਤ ਦਾ ਨਹੀਂ, ਉਹ ਤਾਂ ਜ਼ਿੰਦਗੀ ਦੀ ਕੁਰੂਪ ਨਗਨਤਾ ਦਾ ਪਰਦਾਫਾਸ਼ ਕਰਕੇ ਇਨ੍ਹਾਂ ਖਤਰਿਆਂ ਤੋਂ ਸੁਚੇਤ ਕਰਦੇ ਹਨ। ਇਸ ਲਈ ਲੋੜ 'ਚਰਿਤ੍ਰੋਪਖਯਾਨ' ਦੀ ਸਿਰਜਣਾ ਦੇ ਉਦੇਸ਼ ਨੂੰ ਸਮਝਣ ਦੀ ਹੈ।

**ਧਰਮ ਅਧਿਆਤਮ ਤੇ ਨੀਤੀ ਦੀ ਤ੍ਰਿਵੈਣੀ :**

ਇਸ ਤਰ੍ਹਾਂ 'ਦਸਮ ਗ੍ਰੰਥ' ਧਰਮ, ਅਧਿਆਤਮ ਤੇ ਨੀਤੀ ਦੀ ਤ੍ਰਿਵੈਣੀ ਹੈ। ਇਹ ਗ੍ਰੰਥ ਸਿਧਾਂਤ ਅਤੇ ਵਿਵਹਾਰਿਕਤਾ ਦਾ ਸੰਗਮ ਹੈ। ਨੈਤਿਕ ਮੂਲ ਧਰਮ ਅਤੇ ਅਧਿਆਤਮਕ ਤੋਂ

ਵੱਖਰੇ ਨਹੀਂ ਹੋ ਸਕਦੇ। ਇਸ ਗ੍ਰੰਥ ਵਿੱਚ ਕੇਵਲ ਅਕਾਲ ਪੂਜਾ ਅਤੇ ਨਵੀਆਂ ਮਨੁੱਖੀ ਕਦਰਾਂ ਕੀਮਤਾਂ ਨੇ ਪੂਰਨ ਭਾਂਤ ਦ੍ਰਿੜ੍ਹ ਹੀ ਨਹੀਂ ਕਰਾਇਆ, ਸਗੋਂ ਧਰਮ ਦੇ ਨਾਂ ਉੱਤੇ ਜੋ ਪ੍ਰਪੰਚ, ਸਮਾਜਿਕ ਮਰਿਆਦਾ ਦੇ ਨਾਂ ਉੱਤੇ ਕੁਰੀਤੀਆਂ ਤੇ ਰਾਜਸੀ ਅਤਿਆਚਾਰ ਚਲਦੇ ਹਨ, ਉਹਨਾਂ ਦਾ ਦਲੇਰੀ ਨਾਲ ਥਾਂ ਥਾਂ ਡੱਟ ਕੇ ਖੰਡਨ ਕੀਤਾ ਹੈ। ਇਸ ਗ੍ਰੰਥ ਦਾ ਪ੍ਰਯੋਜਨ ਇਕ ਪ੍ਰਬਲ ਲਹਿਰ ਪੈਦਾ ਕਰਨਾ ਸੀ ਤੇ ਤੱਤਕਾਲੀਨ ਸੁੱਤੇ ਸਮਾਜ ਵਿਚ ਹਿਲੌਰੇ ਲੈ ਆਉਣਾ ਸੀ, ਜਿਸ ਦੇ ਉਛਾਲ ਉੱਤੇ ਰੋਸ ਦੀ ਘੁੰਮਣਘੇਰੀ ਉਮਡ ਪਵੇ, ਇਕ ਕ੍ਰੋਧ ਦੀ ਤਰੰਗ ਉਭਾਰ ਵਿਚ ਆ ਜਾਏ ਜਿਸ ਨਾਲ ਅਪਮਾਨਤ ਜੀਵਨ ਨੂੰ ਅਣਖ ਦੀ ਠੋਕਰ ਵੱਜੇ ਅਤੇ ਇਕ ਰੌਦਰ ਰਸ ਦੀ ਲਹਿਰ ਵਗ ਪਏ, ਜਿਸ ਦਾ ਪ੍ਰਚੰਡ ਵੇਗ ਸਾਰੀਆਂ ਉਲਝਣਾਂ ਨੂੰ ਆਪਣੇ ਰੋਹੜ ਵਿਚ ਲੈ ਜਾਏ।[34] ਇਸ ਪ੍ਰਾਪਤੀ ਦਾ ਸਾਕਾਰ ਸਬੂਤ ਗੁਰੂ ਗੋਬਿੰਦ ਸਿੰਘ ਜੀ ਦੇ ਉੱਤਰ-ਅੱਧ ਜੀਵਨ ਵਿੱਚ ਮਿਲਦਾ ਹੈ, ਜਿਸ ਵਿਚ ਅਸੀਂ ਵੇਖਦੇ ਹਾਂ ਕਿ ਅਜਿਹੀਆਂ ਰਚਨਾਵਾਂ ਤੇ ਉਨ੍ਹਾਂ ਦੇ ਸਾਹਸੀ ਕਰਤਵਾਂ ਦੇ ਫਲ-ਸਰੂਪ ਹੀ ਕਿਵੇਂ ਉਨ੍ਹਾਂ, ਮੁਰਦਾ ਹਿੰਦੁਸਤਾਨ ਵਿਚ, ਚੜ੍ਹਦੀ ਕਲਾ ਵਾਲਾ ਜੀਉਂਦਾ ਜਾਗਦਾ ਜੀਵਨ ਉਤਸ਼ਾਹ ਭਰ ਦਿੱਤਾ ਅਤੇ ਵੱਡੀਆਂ ਹੀ ਨਹੀਂ, ਅਖਾਉਤੀ ਨੀਚ ਜਾਤਾਂ ਵਿਚ ਵੀ ਸ੍ਵੈ-ਸਨਮਾਨ ਤੇ ਅਣਖ ਵਾਲਾ ਜੀਵਨ ਜੀਣ ਲਈ ਉਭਾਰ ਦਿੱਤਾ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਨਵੇਂ ਅੰਦੋਲਨ ਨੂੰ ਜਨਮ ਦਿੱਤਾ ਸੀ, ਦਸਮ ਪਿਤਾ ਨੇ ਉਸ ਜੋਸ਼ ਨੂੰ ਉਭਾਰਨ ਲਈ 'ਦਸਮ ਗ੍ਰੰਥ' ਦੁਆਰਾ ਇਨਕਲਾਬੀ ਸਾਹਿਤ ਪੈਦਾ ਕਰਕੇ ਆਜ਼ਾਦੀ ਦੀ ਤਹਿਰੀਕ ਨੂੰ ਹਿੰਦ ਭਰ ਵਿਚ ਫੈਲਾਉਣ ਲਈ ਉਸ ਸਮੇਂ ਦੀ ਬਹੁ-ਪ੍ਰਚਲਿਤ ਭਾਸ਼ਾ ਬ੍ਰਜੀ ਨੂੰ ਮਾਧਿਅਮ ਬਣਾ ਕੇ ਬੀਰ ਰਸੀ ਪਰੰਪਰਾਵਾਂ ਨੂੰ ਪੂਰੇ ਜ਼ੋਰ ਤੇ ਉਤਸ਼ਾਹ ਨਾਲ ਸੁਰਜੀਤ ਕਰ ਦਿੱਤਾ।[34] ਉਨ੍ਹਾਂ ਦਾ ਨਿਸ਼ਾਨਾ ਭਾਰਤੀ ਜਨਤਾ ਨੂੰ ਸਬੁਧਿ ਕਰ ਕੇ ਧਰਮ ਜੁੱਧ ਲਈ ਤਿਆਰ ਬਰ-ਤਿਆਰ ਕਰਨਾ ਸੀ। ਇਸ ਮਾਰਗ ਉੱਤੇ ਤੁਰਦਿਆਂ ਹੀ ਫਿਰ ਲੋਕ-ਸ਼ਕਤੀ ਦੇ ਸੰਘਰਸ਼ ਅਤੇ ਵਿਦਰੋਹ ਦੇ ਪ੍ਰਤਿਫਲ ਮੁਗਲ ਸਾਮਰਾਜ ਦਾ ਖ਼ਾਤਮਾ ਹੋਇਆ।

**ਰੂਹਾਤਮਿਕ ਅਤੇ ਕਲਾਤਮਕ ਵਿਲੱਖਣਤਾ :**

'ਦਸਮ ਗ੍ਰੰਥ' ਵਿੱਚ ਇਸ ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਪੇਸ਼ ਕਰਨ ਲਈ ਢੁਕਵੀਂ ਤੇ ਯੋਗ ਸ਼ਬਦਾਵਲੀ, ਬਿੰਬਾਵਲੀ ਤੇ ਛੰਦਾਵਲੀ, ਇੰਨ੍ਹਾਂ ਤਿੰਨਾਂ ਸਾਧਨਾਂ ਦਾ ਪ੍ਰਯੋਗ ਕਮਾਲ ਢੰਗ ਨਾਲ ਹੋਇਆ ਹੈ। 'ਕਾਵਿ' ਰਚਨਾ ਦੀ ਪਰਖ ਲਈ ਕਸਵਟੀਆਂ ਹਨ: ਰਸ, ਧੁਨੀ, ਗੁਣ, ਰੀਤੀ (ਸ਼ੈਲੀ), ਛੰਦ ਤੇ ਭਾਸ਼ਾ। ਇਸ ਗ੍ਰੰਥ ਦੀਆਂ ਰਚਨਾਵਾਂ ਹਰ ਖ਼ੂਬੀ ਦਾ ਪ੍ਰਦਰਸ਼ਨ ਕਰਦੀਆਂ ਇਸ ਦੀ ਕਲਾਤਮਕਤਾ ਨੂੰ ਵਿਲੱਖਣ ਰੂਪ ਦਿੰਦੀਆਂ ਹਨ। ਗੁਰੂ ਸਾਹਿਬ ਨੂੰ ਸੰਸਕ੍ਰਿਤ ਨਾਲ ਬੜਾ ਪ੍ਰੇਮ ਸੀ ਉਨ੍ਹਾਂ ਨੂੰ ਇਸ ਦੇ ਨਾਲ ਫਾਰਸੀ, ਅਰਬੀ, ਬ੍ਰਜੀ, ਪੰਜਾਬੀ ਸਭ ਭਾਸ਼ਾਵਾਂ ਦਾ ਪੂਰਾ ਗਿਆਨ ਸੀ। ਇਹੀ ਕਾਰਨ ਹੈ ਕਿ ਉਨ੍ਹਾਂ ਦੀਆਂ ਰਚਨਾਵਾਂ ਤਦ੍ਰਯੁਗੀਨ ਛੰਦਾ ਦੋਹਾ, ਚੌਪਈ, ਅੜਿਲ, ਭੁਜੰਗ ਪ੍ਰਯਾਤ, ਨਾਰਾਜ਼ ਆਦਿ ਛੰਦਾ ਦਾ ਅਜਾਇਬ-ਘਰ ਹਨ। ਅਤੇ ਇਹ ਵਿਵਿਧ ਰਚਨਾਵਾਂ ਵਿਵਿਧ ਕਾਵਿ-ਸ਼ੈਲੀਆਂ ਨਾਮ-ਉਸਤਤਿ, ਉਪਾਖਯਾਨ ਤੇ ਚਰਿੱਤ੍ਰਾਂ ਵਿਚ ਪ੍ਰਯੁਕਤ ਹੋ ਕੇ ਵਿਵਿਧ ਭਾਸ਼ਾਵਾਂ ਬ੍ਰਜੀ, ਅਵਧੀ, ਫਾਰਸੀ, ਪੰਜਾਬੀ ਦੇ ਸੰਯੁਕਤ ਰੂਪ ਵਿਚ ਸਿਰਜਤ ਹੋਈਆਂ ਹਨ।[35] ਉਨ੍ਹਾਂ ਦੇ ਸਮੇਂ ਅਲੰਕਾਰ ਗ੍ਰੰਥਾਂ ਦੀ ਭਰਮਾਰ ਸੀ, ਪਰ ਅਲੰਕਾਰਾਂ ਦੀ ਸਜਾਵਟ ਵਿਚ ਅੰਤ੍ਰੀਵਤਾ ਕਮਜ਼ੋਰ ਸੀ। ਗੁਰੂ ਜੀ ਨੇ ਇੱਥੇ ਅਲੰਕਾਰ ਦੀ ਅੰਤ੍ਰੀਵਤਾ ਉੱਤੇ ਜ਼ੋਰ ਦਿੱਤਾ ਹੈ ਨਾ ਕਿ

ਕੇਵਲ ਅਲੰਕਾਰਾ ਦੀਆਂ ਕਲਾ ਬਾਜ਼ੀਆਂ ਉੱਤੇ। ਆਪ ਰਸਿਕ ਕਵੀ ਜ਼ਰੂਰ ਸਨ, ਰਸ ਦੇ ਜਾਣੂ ਤੇ ਮਹਿਰਮ ਵੀ ਸਨ। ਉਹਨਾਂ ਨੂੰ ਸ਼ਿੰਗਾਰ ਰਸ ਉੱਪਰ ਵੈਸੇ ਹੀ ਪਰਿਪੱਕਤਾ ਹਾਸਿਲ ਸੀ, ਜੈਸੀ ਬੀਰ-ਰਸ ਉੱਪਰ। ਉਨ੍ਹਾਂ ਦਾ ਸ਼ਿੰਗਾਰ ਰਸ ਕੋਈ ਖਿਆਲੀ ਮੁਹਾਵਰੇਦਾਰ ਲਫਜ਼ਾਂ ਦੀ ਜਰੂਰਤ ਹੀ ਨਹੀਂ, ਉਹ ਰਸ ਨੂੰ ਖਿਆਲੀ ਹੋਈ ਸਰਲਤਾ ਅਨੁਭਵ ਕਰਦੇ ਸਨ। ਉਹ ਨਾਇਕਾ-ਭੇਦ ਦੇ ਸਿਧਾਂਤ ਦੇ ਅਨੁਭਵੀ ਸਨ। ਉਨ੍ਹਾਂ ਦੀ ਕਵਿਤਾ ਵਿਚ ਵਲਵਲਿੰਗ ਨਹੀਂ, ਪ੍ਰੰਤੂ ਰਸ ਨਿਰੂਪਨ ਪ੍ਰਪੱਕ ਅਵਸਥਾ ਨੂੰ ਪ੍ਰਾਪਤ ਹੈ।[36] ਇਸ ਤਰ੍ਹਾਂ 'ਦਸਮ ਗ੍ਰੰਥ' ਵਿੱਚ ਦਸਮ ਪਿਤਾ ਆਪਣੀ ਅਦੁੱਤੀ ਵਿਦਵਤਾ, ਤਤਕਾਲੀਨ ਅਤੇ ਪ੍ਰਾਚੀਨ ਵਿਵਿਧ ਸ਼ੈਲੀਆਂ ਤੇ ਕਾਵਿ ਪਰੰਪਰਾਵਾਂ ਦੇ ਪ੍ਰਯੋਗ ਮੌਲਿਕ ਅਨੁਵਾਦਨਾਵਾਂ ਦੇ ਸਮਾਵੇਸ ਅਤੇ ਵਿਵਿਧ ਛੰਦ ਦੇ ਪ੍ਰਯੋਗ ਕਰਨ ਕਾਰਨ ਅਦੁੱਤੀ ਵਿਦਵਾਨ, ਉੱਚ-ਕੋਟੀ ਦੇ ਪ੍ਰਤਿਭਾਵਾਨ ਅਤੇ ਸਾਹਿਤ ਮਾਸਿਕ ਸਿੱਧ ਹੋਏ ਹਨ।

'ਦਸਮ ਗ੍ਰੰਥ' ਕਲਾਤਮਿਕ ਪੱਖੋਂ 'ਗੁਰੂ ਗ੍ਰੰਥ ਸਾਹਿਬ' ਨਾਲੋਂ ਵੱਖਰਤਾ ਤੇ ਵਿਲੱਖਣਤਾ ਰੱਖਦਾ ਹੈ। 'ਗੁਰੂ ਗ੍ਰੰਥ' ਵਿਚ ਜ਼ਿਆਦਾ ਪ੍ਰਗੀਤ ਵੰਨਗੀ ਵਰਤੀ ਗਈ ਹੈ, 'ਦਸਮ ਗ੍ਰੰਥ' ਵਿੱਚ ਮੁਕਤਕ ਦਾ ਰਜਵਾਂ ਪ੍ਰਯੋਗ ਹੋਇਆ ਹੈ। 'ਗੁਰੂ ਗ੍ਰੰਥ ਸਾਹਿਬ' ਵਿੱਚ ਬਹੁਤ ਕਰਕੇ ਵਰਣਨਾਤਮਿਕ ਵਿਧੀ ਅਪਣਾਈ ਗਈ ਹੈ, 'ਦਸਮ ਗ੍ਰੰਥ' ਵਿਚ ਵਰਣਨਤਾਮਿਕ ਵਿਧੀ ਦੇ ਨਾਲ ਬ੍ਰਿਤਾਂਤਕ ਰੂਪ ਵਿਧੀ ਵੀ ਕਾਫ਼ੀ ਪ੍ਰਯੁਕਤ ਹੋਈ ਹੈ। ਅਮੂਰਤ ਹੋਂਦ ਸੰਕਲਪ ਦੀ ਹੁੰਦੀ ਹੈ, ਪਰ ਮਨੁੱਖੀ ਚੇਤਨਾ ਦਾ ਝੁਕਾ ਬ੍ਰਿਤਾਂਤ ਵੱਲ ਵਧੇਰੇ ਰਿਹਾ ਹੈ। ਇਸੇ ਕਰਕੇ ਮਿਥਿਹਾਸ ਨੂੰ ਦਸਮ ਪਿਤਾ ਨੇ ਬ੍ਰਿਤਾਂਤਕ ਰੰਗਣ ਵਿਚ ਪੇਸ਼ ਕੀਤਾ ਹੈ। 'ਗੁਰੂ ਗ੍ਰੰਥ ਸਾਹਿਬ' ਦੀ ਪ੍ਰਮੁੱਖ ਜੁਗਤ ਰਾਗ ਹੈ, 'ਦਸਮ ਗ੍ਰੰਥ' ਵਿਚ ਕਾਵਿ-ਛੰਦ ਉਪਰ ਵਿਸ਼ੇਸ਼ ਬਲ ਹੈ। ਇੱਥੇ ਬਹੁਤਾ ਰ ਗ ਛੰਦਾਂ ਵਿੱਚ ਉਤਪੰਨ ਹੁੰਦਾ ਹੈ। ਇਸ ਵਿਚ ਕੁਝ ਸ਼ਬਦ ਰਾਗਾਂ ਦੇ ਵਿਚ ਮਿਲਦੇ ਹਨ, ਪਰ ਜ਼ਿਆਦਾ ਛੰਦ ਹੀ ਵਰਤੇ ਗਏ ਹਨ। ਇਵੇਂ 'ਗੁਰੂ ਗ੍ਰੰਥ ਸਾਹਿਬ' ਦਾ ਰਾਗ ਜਿੱਥੇ ਸਾਜ਼ਾਂ ਅਤੇ ਮ੍ਰਿਦੰਗ ਦੀ ਥਾਪ ਉਤੇ ਗਾਇਆ ਜਾਂਦਾ ਸੀ, 'ਦਸਮ ਗ੍ਰੰਥ' ਦਾ ਰਾਗ ਤਲਵਾਰ ਦੀ ਝੁਨਕਾਰ ਅਤੇ ਨਗਾਰਿਆਂ ਦੀ ਗੁੰਜਾਰ ਵਿਚ ਛਿੜਦਾ ਹੈ। 'ਗੁਰੂ ਗ੍ਰੰਥ ਸਾਹਿਬ' ਵਿੱਚ ਪ੍ਰਾਥਮਿਕਤਾ ਅਧਿਆਤਮਿਕਤਾ ਨੂੰ ਹੈ, ਭਾਵੇਂ ਸਮਾਜਿਕਤਾ ਤੇ ਸਾਹਿਤਕਤਾ ਦੇ ਅੰਸ਼ ਵੀ ਇਸ ਵਿੱਚ ਭਰਪੂਰ ਰੂਪ ਵਿੱਚ ਮਿਲਦੇ ਹਨ, ਪਰ ਇਸ ਦਾ ਮੂਲ ਸੁਰ ਸ਼ਾਂਤ-ਰਸ ਬਿਰਤੀ ਹੈ ਜਦ ਕਿ 'ਦਸਮ ਗ੍ਰੰਥ' ਦਾ ਕਾਵਿ ਬੀਰ-ਰਸੀ ਚਾਸ਼ਨੀ ਵਿਚ ਗਲੇਫ਼ਿਆਂ ਹੋਇਆ ਹੈ ਅਤੇ ਇਸ ਦੀ ਅਧਿਆਤਮਿਕਤਾ ਵਿਚ ਗੁਣਾਤਮਕ ਸ਼ਬਦਾਵਲੀ ਵਧੇਰੇ ਵਰਤੀ ਮਿਲਦੀ ਹੈ ਤੇ ਨਾਲ ਹੀ ਵਰਣਨ ਤੇ ਬ੍ਰਿਤਾਂਤ ਦੋਵੇਂ ਸ਼ੈਲੀਆਂ ਨਾਲੋਂ ਨਾਲ ਵਿਚਰਦੀਆਂ ਹਨ।

**ਸਰਬ-ਕਾਲੀਨ ਪ੍ਰਾਸਗੰਕਤਾ :**

ਸੰਖੇਪ ਵਿੱਚ ਅਸੀਂ ਕਹਿ ਸਕਦੇ ਹਾਂ ਕਿ 'ਦਸਮ ਗ੍ਰੰਥ' ਭਾਰਤੀ ਸਾਹਿਤ ਦਾ ਇਕ ਗੌਰਵਮਈ ਗ੍ਰੰਥ ਹੈ, ਜਿਸ ਨੇ ਹਿੰਦ ਦੇ ਇਤਿਹਾਸ ਤੇ ਸਾਹਿਤ ਦੀ ਨੁਹਾਰ ਨੂੰ ਬਦਲਿਆ ਹੈ। ਇਸ ਵਿੱਚ ਇੱਕ ਨਵੇਂ ਸਮਾਜ-ਪੰਥ ਤੇ ਇਕ ਨਵੇਂ ਰਾਸ਼ਟਰ ਭਾਵ ਖਾਲਸ ਤੰਤ੍ਰ ਦਾ ਤਸੱਵਰ ਪੇਸ਼ ਕੀਤਾ ਗਿਆ ਹੈ। ਇਹ ਗ੍ਰੰਥ ਤਤਕਾਲੀਨ ਕਾਲ ਲਈ ਹੀ ਨਹੀਂ, ਸਮਕਾਲੀ ਸਮੇਂ ਅਤੇ ਭਵਿੱਖ ਲਈ ਵੀ ਆਪਣੀਆਂ ਵਿਸ਼ਵਾਰਥੀ ਮਨੁੱਖੀ ਕਦਰਾਂ ਕੀਮਤਾਂ ਕਰ ਕੇ ਉਹਨਾਂ ਦੀ ਮੂਲਵਾਨ ਹੈ। ਇਸ ਦੀਆਂ ਰਚਨਾਵਾਂ ਹੁਣ ਵੀ ਰਾਸ਼ਟਰ ਨਿਰਮਾਣ ਵਿਚ ਮਹੱਤਵਪੂਰਣ ਯੋਗਦਾਨ ਦੇਣ ਦੇ ਪੂਰਨ ਸਮੱਰਥ ਹਨ। ਲੋੜ ਇਸ ਗ੍ਰੰਥ ਦੇ ਅਨੁਸ਼ੀਲਨ ਅਤੇ ਵਿਵਹਾਰਿਕ

ਧਰਾਤਲ ਉੱਤੇ ਇਸ ਦੀ ਪ੍ਰਾਸੰਗਕਤਾ ਸਮਝਣ ਦੀ ਹੈ। ਇਸ ਵਾਸਤੇ ਜ਼ਰੂਰਤ ਹੈ ਕਿ ਵਰਤਮਾਨ ਦੇ ਤਕਾਜ਼ਿਆਂ ਤੇ ਭਵਿੱਖ ਦੇ ਰਾਜਸੀ ਤੇ ਸਮਾਜੀ ਨਿਜ਼ਾਮ ਦੀ ਦਿਸ਼-ਆਉਂਦੀ ਰੂਪ-ਰੇਖਾ ਨੂੰ ਧਿਆਨ ਵਿਚ ਰੱਖ ਕੇ ਇਸ ਗ੍ਰੰਥ ਦੀ ਵਿਆਖਿਆ ਲਈ ਇੱਕ ਨਵੀਂ ਵਿਚਾਰਧਾਰਾਇਕ ਦ੍ਰਿਸ਼ਟੀ ਨੂੰ ਵਿਕਸਿਤ ਕਰਨ ਦੀ ਜਿਸ ਦਾ ਮਨੋਰਥ ਸਿੱਖ ਸਿਧਾਂਤਾਂ ਦੀ ਵਿਲੱਖਣਤਾ ਨੂੰ ਸਮਝ ਕੇ ਪੂਰਨ ਰੂਪ ਵਿੱਚ ਉਜਾਗਰ ਕਰਨਾ ਹੋਏ। ਇਵੇਂ 'ਦਸਮ ਗ੍ਰੰਥ' ਦਾ ਸੰਦੇਸ਼ ਖਾਲਸੇ ਦੇ ਤਿੰਨ ਸੌ ਸਾਲਾ ਪ੍ਰਕਾਸ਼ ਅਵਸਰ ਨਾਲ ਦੂਜੀ ਸਿੱਖ ਜਾਗ੍ਰਤੀ ਦੇ ਸੰਦਰਭ ਵਿੱਚ ਹਲੂਣਾ ਦੇ ਕੇ ਮਹੱਤਵਪੂਰਣ ਯੋਗਦਾਨ ਦੇਣ ਦੀ ਸਮੱਰਥਾ ਰੱਖਦਾ ਹੈ।

**ਪੈਰ-ਟਿੱਪਣੀਆਂ ਤੇ ਹਵਾਲੇ:**

1. ਡਾ. ਜਗਬੀਰ ਸਿੰਘ, ਖੋਜ-ਪੱਤਰ ਸਮਾਜਿਕ ਨਿਆਂ ਤੇ ਬਰਾਬਰੀ ਦਾ ਖਾਲਸਾਈ ਪਰਿਪੇਖ, ਸੈਮੀਨਾਰ, ਪਾਉਂਟਾ ਸਾਹਿਬ, ਮਿਤੀ 4-9-1990, ਪੰਨਾ 3
2. ਉਹੀ
3. ਡਾ. ਤਾਰਨ ਸਿੰਘ, ਦਸਮ ਗ੍ਰੰਥ ਰੂਪ ਤੇ ਰਸ, ਪੰਨਾ 35-36.
4. ਉਹੀ, ਪੰਨਾ 5.
5. ਡਾ. ਬਲਬੀਰ ਸਿੰਘ ਜੀ ਦਾ ਲੇਖ ਸਬੱਲ ਸਾਹਿਤ, ਪੁਸਤਕ 'ਸ਼ੁੱਧ ਸਰੂਪ'; ਪੰਨਾ 268.
6. ਡਾ. ਅਤਰ ਸਿੰਘ ਦਾ ਲੇਖ ਗੁਰੂ ਗੋਬਿੰਦ ਸਿੰਘ ਦਰਸ਼ਨ ਦੇ ਪ੍ਰਮੁੱਖ ਤੱਤ, ਜਾਗ੍ਰਤੀ, ਜਨਵਰੀ, 1975 ਪੰਨਾ 7.
7. ਡਾ. ਬਲਬੀਰ ਸਿੰਘ ਜੀ ਦਾ ਲੇਖ 'ਸਬੱਲ ਸਾਹਿਤ' ਸ਼ੁੱਧ ਸਰੂਪ, ਪੰਨਾ 209.
8. ਨਿਹੰਗ ਵਿੱਰਕਤ ਪੂਰਨ ਸਿੰਘ, ਲੇਖ 'ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ', ਪੰਜਾਬੀ ਦੁਨੀਆ ਮਾਰਚ1959, ਪੰਨਾ 83.
9. ਪ੍ਰਿੰਸੀਪਲ ਸਾਹਿਬ ਸਿੰਘ, ਜਾਪੁ ਸਾਹਿਬ, ਸ੍ਵੈਯੇ ਤੇ ਚੌਪਈ ਸਟੀਕ, ਪੰਨਾ 125.
10. ਭਾਈ ਰਣਧੀਰ ਸਿੰਘ, 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ-ਮੂਰਤਿ ਦਾ ਇਤਿਹਾਸ', ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 13.
11. ਉਹੀ, ਪੰਨਾ 21.
12. ਉਹੀ, ਪੰਨਾ 21.
13. ਉਹੀ, ਪੰਨਾ 22.
14. ਉਹੀ, ਪੰਨਾ 22.
15. ਉਹੀ, ਪੰਨਾ 24.
16. ਉਹੀ, ਪੰਨਾ 25.
17. ਉਹੀ, ਪੰਨਾ 31.
18. ਉਹੀ, ਪੰਨਾ 38.
19. ਉਹੀ, ਪੰਨਾ 44-45.
20. ਉਹੀ, ਪੰਨਾ 52.
21. ਉਹੀ, ਪੰਨਾ 61.
22. ਪ੍ਰੋ. ਪਿਆਰਾ ਸਿੰਘ ਪਦਮ, 'ਦਸਮ ਗ੍ਰੰਥ ਦਰਸ਼ਨ', ਪੰਨਾ 49.

23. ਡਾ. ਜਸਬੀਰ ਸਿੰਘ ਆਹਲੂਵਾਲੀਆਂ,'ਸਿੱਖ ਫ਼ਲਸਫ਼ੇ ਦੀ ਭੂਮਿਕਾ', ਪੰਨਾ 32-37.
24. Dr. Earnest Trumpp., The Adi-Granth, 1970,
25. ਭਾਈ ਵੀਰ ਸਿੰਘ ਸਾਹਿਤ ਕੋਸ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 44.
26. ਅਮਰਭਾਰਤੀ, 'ਸਤਿਗੁਰ ਤਿਸ ਕਾ ਨਾਉ", ਦਿੱਲੀ, ਪੰਨਾ 131.
27. ਡਾ. ਰਤਨ ਸਿੰਘ ਜੱਗੀ, 'ਦਸਮ ਗ੍ਰੰਥ ਦਾ ਕਰਤਿਤ੍ਵ,' ਪੰਨਾ 195.
28. ਡਾ. ਤਾਰਨ ਸਿੰਘ,'ਦਸਮ ਗ੍ਰੰਥ ਰੂਪ ਤੇ ਰਸ,' ਪੰਨਾ 370.
29. 'ਦਸਮ ਗ੍ਰੰਥ ਤੁੱਕ-ਤਤਕਰਾ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ਭੂਮਿਕਾ।
30. ਡਾ. ਜਸਵੰਤ ਸਿੰਘ ਨੇਕੀ, ਕੁੰਜੀ-ਵੱਤ ਖੋਜ-ਪੱਤਰ 'ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ', ਸੈਮੀਨਾਰ ਮਿਤੀ 3-1-1998, ਗੋਬਿੰਦ ਸਦਨ, ਦਿੱਲੀ, ਪੰਨਾ 25.
31. ਡਾ. ਬਲਬੀਰ ਸਿੰਘ ਦਾ ਲੇਖ 'ਸਬੱਲ ਸਾਹਿਤ,' ਪੁਸਤਕ ਸ਼ੁੱਧ ਸਰੂਪ, ਪੰਨਾ 247.
32. ਡਾ. ਜੋਧ ਸਿੰਘ ਦਾ ਲੇਖ, 'ਦਸਮ ਗ੍ਰੰਥ ਵਿਚ ਸਿੱਖ ਸਿਧਾਂਤ', ਪੁਸਤਕ ਗੁਰੂ ਗੋਬਿੰਦ ਸਿੰਘ ਪਾਉਂਟਾ ਸਾਹਿਬ ਸੰਬੰਧ ਅਤੇ ਸਾਹਿਤ ਸਿਰਜਣਾ',ਪ੍ਰਕਾਸ਼ਕ ਗੁਰਦੁਆਰਾ ਕਮੇਟੀ ਪਾਉਂਟਾ ਸਾਹਿਬ, 1996, ਪੰਨਾ 180.
33. ਉਹੀ, ਪੰਨਾ 178.
34. ਡਾ. ਪ੍ਰਸਿੰਨੀ ਸਹਿਗਲ,'ਗੁਰੂ ਗੋਬਿੰਦ ਸਿੰਘ ਔਰ ਉਨਕਾ ਕਾਵਿ' (ਆਦਿ ਗ੍ਰੰਥ) ਲਖਨਊ, 1965, ਪੰਨਾ 28.
35. ਡਾ. ਮਹੀਪ ਸਿੰਘ, ਗੁਰੂ ਗੋਬਿੰਦ ਸਿੰਘ ਔਰ ਉਨ ਕਾ ਹਿੰਦੀ ਕਾਵਿ, ਦਿੱਲੀ 1969, ਪੰਨਾ, 322.
36. ਡਾ. ਬਲਬੀਰ ਸਿੰਘ ਦਾ ਲੇਖ, 'ਸਬੱਲ ਸਾਹਿਤ','ਪੁਸਤਕ ਸ਼ੁੱਧ ਸਰੂਪ', ਪੰਨਾ 239.

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ ਖੇਤਰ

### *1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ*

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਛੱਪੀ ਸਭ ਤੋਂ ਵਧੀਆ ਪੁਸਤਕ ਨੂੰ 6100/- ਦਾ ਇਨਾਮ ਦਿੱਤਾ ਜਾਂਦਾ ਹੈ।

### *2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ*

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-,1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### *3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ*

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ।

### *4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ*

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ।

### *5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ*

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### *6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ*

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

# ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| *ਲੜੀ ਨੰ:* | *ਟ੍ਰੈਕਟ ਦਾ ਨਾਮ* | *ਕੀਮਤ* |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿੱਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ - ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 9.00 |
| 478 | ਸਿੱਖ ਸੱਭਿਆਚਾਰ-'ਸ' ਸੱਭਿਆਚਾਰ | 6.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) In Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485 } 486 } | ਸਿੱਖੀ ਸਿੱਖਿਆ ਗੁਰ ਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ (ਸ. ਸੁਖਦੇਵ ਸਿੰਘ ਸ਼ਾਂਤ) | 6.00 |
| 498 | ਨਾਮ ਅੰਮ੍ਰਿਤ - ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਡਾ. ਇੰਦਰ ਜੀਤ ਸਿੰਘ ਵਾਸੂ) | 8.00 |